੧ ੴ ਵਾਹਿਗੁਰੂ ਜੀ ਕੀ ਫਤਹ ॥

—0—

ਟ੍ਰੈਕਟ ਨੰ: ੯੪-੯੫

ਸ੍ਰੀ ਦਸਮ ਗ੍ਰੰਥ ਜੀ ਦਾ

20

# ਪਾਠਾਂਤ੍ਰ ਦਰਪਣ

( ਹਿੱਸਾ ੧ )

—ਲੇਖਕ—

ਗਿਆਨੀ ਕਰਤਾਰ ਸਿੰਘ ਜੀ "ਹਿਤਕਾਰੀ"

ਲਾਹੌਰ.

=ਜਿਸਨੂੰ=

ਗੁਰਮਤ ਟ੍ਰੈਕਟ ਸੋਸਾਇਟੀ ਲਾਹੌਰ.

ਰਜਿਸਟਰਡ ਮੁਤਾਬਿਕ ਐਕਟ ੨੧, ਸੰ: ੧੮੬੦)

ਨੇ

ਪ੍ਰਕਾਸ਼ਤ ਕੀਤਾ।

ਮੁੱਲ ।) ਚਾਰ ਆਨੇ          ਸਾਲਾਨਾ ਚੰਦਾ ੧॥)

੧ ੴ ਵਾਹਿਗੁਰੂ ਜੀ ਕੀ ਫਤਹ ॥

ਟ੍ਰੈਕਟ ਨੰ: ੯੪-੯੫

ਸ੍ਰੀ ਦਸਮ ਗ੍ਰੰਥ ਜੀ ਦਾ

# ਪਾਠਾਂਤ੍ਰ ਦਰਪਣ

(ਹਿੱਸਾ ੧)

—ਲੇਖਕ—

ਗਯਾਨੀ ਕਰਤਾਰ ਸਿੰਘ ਜੀ "ਹਿਤਕਾਰੀ"

ਲਾਹੌਰ.

=ਜਿਸਨੂੰ=

ਗੁਰਮਤ ਟ੍ਰੈਕਟ ਸੋਸਾਇਟੀ ਲਾਹੌਰ.

(ਰਜਿਸਟਰਡ ਮੁਤਾਬਿਕ ਐਕਟ ੨੧, ਸੰ: ੧੮੬੦)

ਨੇ

ਪ੍ਰਕਾਸ਼ਤ ਕੀਤਾ।

ਮੋਖ ।) ਚਾਰ ਆਨੇ

ਸਾਲਾਨਾ ਚੰਦਾ ੧।।)

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

# ਭੂਮਿਕਾ

ਇਕ ਵੇਰੀ ਦਸਮ ਬੀੜ ਦਾ ਪਾਠ ਕਰਦਿਆਂ ਹੋਇਆਂ ਹਜਾਰੇ ਦੇ ਸਬਦ ਆ ਗਏ। ਜਿਸ ਵੇਲੇ ਖਿਆਲ ਪਾਤਸ਼ਾਹੀ ੧੦ ਦਾ ਸ਼ਬਦ ਆਇਆ ਤਾਂ ਉਸਦੀ ਪਹਿਲੀ ਤੁਕ ਇਉਂ ਸੀ:—

"ਮਿਤ੍ਰ ਪਿਆਰੇ ਨੂੰ ਹਾਲ ਫਕੀਰਾ ਦਾ ਕਹਿਣਾ"

ਇਸ ਪਾਠ ਨੂੰ ਵੇਖਕੇ ਮੈਂ ਬੜਾ ਹੈਰਾਨ ਹੋਇਆ ਕਿਉਂਕਿ ਏਹ ਪਾਠ ਨਾ ਮੈਂ ਕਦੀ ਅਗੇ ਪੜ੍ਹਿਆ ਸੀ ਅਤੇ ਨਾ ਹੀ ਕਦੇ ਅਗੇ ਸੁਣਿਆ ਸੀ, ਮੈਨੂੰ ਅਗੇ ਇਹੋ ਪਾਠ ਯਾਦ ਸੀ:—

"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ"

ਮੈਨੂੰ ਇਸ ਨਵੇਂ ਪਾਠ ਨੇ ਅਸਚਰਜਤਾ ਵਿਚ ਪਾ ਦਿਤਾ। ਪਾਠ ਛਡਕੇ ਸੋਚਾਂ ਵਿਚ ਪੈ ਗਿਆ। ਜਦ ਇਸ ਪਾਠ ਦੀ ਪੜਚੋਲ ਕਰਨ ਵਾਸਤੇ ਮੈਂ ਇਕ ਹੋਰ ਬੀੜ ਵੇਖਨ ਲਗਾ ਤਾਂ ਮੇਰੀ ਹੈਰਾਨੀ ਹੋਰ ਭੀ ਵਧ ਗਈ ਕਿਉਂਕਿ ਉਸ ਦੂਸਰੀ ਬੀੜ ਵਿਚ ਹਜਾਰੇ ਦੇ ਸ਼ਬਦਾਂ ਅੰਦਰ ਏਹ ਖਿਆਲ ਪਾਤਸਾਹੀ ੧੦ ਸ਼ਬਦ ਹੀ ਨਹੀਂ ਸੀ ਅਤੇ ਅਖੀਰ ਵਿਚ ਦੋ ਹੋਰ ਹੀ ਨਵੇਂ ਸ਼ਬਦ ਲਿਖੇ ਹੋਏ ਵੇਖੇ ਜੋ ਮੈਂ ਅਗੇ ਕਦੀ ਨਹੀਂ ਸਨ ਪੜ੍ਹੇ, ਉਹ ਦੋ ਸ਼ਬਦ ਏਹ ਸਨ:—

## ਰਾਗ ਸੋਰਠ ਪਾਤਿਸਾਹੀ ੧੦

ਜੋਗੀ ਜੋਗ ਜਟਨ ਮੈਂ ਨਾਹੀਂ ॥ ਭ੍ਰਮ ਭ੍ਰਮ ਮਰਤ ਕਹਾ ਪਚਿ ਪਚਿ ਕਰਿ ਦੇਖੁ ਸਮਝ ਮਨ ਮਾਹੀਂ ॥ ੧ ॥ ਰਹਾਉ ॥ ਜੋ ਜਨ ਮਹਾ ਤੱਤ ਕੋ ਜਾਨੈ ਪਰਮ ਗਿਯਾਨ ਕੋ ਪਾਵੈ ॥ ਤਬ ਇਹੁ ਏਕ ਠਉਰ ਮਨੁ ਰਾਖੈ ਦਰ ਦਰ ਭ੍ਰਮਤ ਨ ਧਾਵੈ ॥ ੧ ॥ ਕਹਾ ਭਯੋ ਗ੍ਰਿਹ ਤਜਿ ਉਠਿ ਭਾਗੇ ਬਨ ਮੈਂ ਕੀਨ ਨਿਵਾਸਾ ॥ ਮਨ ਤੋ ਰਹਾ ਸਦਾ ਘਰ ਹੀ ਮੈ ਸੋ ਨਹੀਂ ਭਯੋ ਉਦਾਸਾ ॥ ॥੨॥ ਅਧਕਿ ਪ੍ਰਪੰਚ ਦਿਖਾਇ ਠਗਾ ਜਗ ਜਾਨੋ ਜੋਗ ਕਉ ਜੋਰਾ ॥ ਤੁਮ ਜੀਅ ਲਖੀ ਤਜੀ ਹਮ ਮਾਇਆ ਮਾਇਆ ਤੁਮੇ ਨ ਛੋਰਾ ॥ ੩ ॥

## ਰਾਗ ਸੋਰਠਿ ਪਾਤਿਸਾਹੀ ੧੦

ਭੇਖੀ ਜੋਗ ਨ ਭੇਖ ਦਿਖਾਏ ॥ ਨਾਹਿਨ ਜਟਾ ਬਿਭੂਤ ਨਖਨ ਮੇ ਨਾਹਿਨ ਬਸਤ੍ਰ ਰੰਗਾਏ ॥ ੧ ॥ ਰਹਾਉ ॥ ਜਉ ਬਨ ਬਸੇ ਜੋਗ ਕੱਹ ਪਾਈਐ ਪੰਛੀ ਸਦਾ ਬਸਤ ਬਨ ॥ ਕੁੰਜਰ ਸਦਾ ਧੂਰ ਸਿਰ ਮੇਲਤ ਦੇਖਹੁ ਸਮਝ ਤੁਮ ਹੀ ਮਨ ॥ ੧ ॥ ਦਾਦਰ ਮੀਨ ਸਦਾ ਤੀਰਥ ਸੋ ਕਰਯੋ ਕਰਤ ਇਸਨਾਨਾ ॥ ਧਿਯਾਨ ਬਿੜਾਲਛ ਕੀ ਬਕਲਾ ਵਤ ਤਿਨ ਕਿਆ ਜੋਗ ਪਛਾਨਾ ॥ ੨ ॥ ਜੈਸੇ ਕਾਸਠ ਠਗਨ ਕਉ ਠਾਗਤ ਐਸੇ ਹਰਿ ਹਿਤ ਕੀਜੈ ॥ ਤਬ ਹੀ ਮਹਾ ਗਿਆਨ ਕਉ ਜਾਨੈ ਪ੍ਰੇਮ ਪਯੁਖਹਿ ਪੀਜੈ ॥ ੩ ॥

ਹਜ਼ਾਰੇ ਦੇ ਸ਼ਬਦਾਂ ਵਿਚ ਇਹ ਫਰਕ ਵੇਖਕੇ ਮੈਨੂੰ ਖਿਆਲ ਆਇਆ ਕਿ ਏਨ੍ਹਾਂ ਪ੍ਰਸਿਧ ਸ਼ਬਦਾਂ ਵਿਚ ਏਨਾਂ ਫਰਕ ਪੈ ਗਿਆ ਹੈ ਤਾਂ ਹੋਰ ਬਾਣੀਆਂ ਦਾ ਕੀ ਹਾਲ ਹੋਵੇਗਾ ?

ਉਸ ਦਿਨ ਤੋਂ ਹੀ ਮੇਰਾ ਏਹ ਖਿਆਲ ਸੀ ਕਿ ਕਿਸੇ ਸਮੇਂ

ਬਹੁਤ ਸਾਰੀਆਂ ਬੀੜਾਂ ਇਕੱਤ੍ਰ ਕਰਕੇ ਸਾਰੇ ਪਾਠ ਭੇਦ ਲਿਖੇ ਜਾਣ ਪਰ ਏਹ ਕੰਮ ਬੜੀ ਮੇਹਨਤ ਦਾ ਸੀ ਜਿਸ ਕਰਕੇ ਹੌਂਸਲਾ ਨਾ ਪਿਆ ਤੇ ਦਿਨ ਲੰਘਦੇ ਗਏ ।

ਫਿਰ ਇਕ ਦਿਨ ਕਿਸੇ ਹੋਰ ਦਸਮ ਬੀੜ ਦਾ ਦਰਸ਼ਨ ਕਰਦਿਆਂ ਹੋਇਆਂ ਹਜ਼ਾਰੇ ਦੇ ਸ਼ਬਦਾਂ ਵਿਚੋਂ ਉਕਤ ਫਰਕ ਵੇਖਨ ਦਾ ਖਿਆਲ ਆਇਆ ਤਾਂ ਉਸ ਬੀੜ ਵਿਚੋਂ ਮੈਂ ਹਜ਼ਾਰੇ ਦੇ ਸ਼ਬਦ ਲਭਨ ਲਗਾ, ਪਰ ਮੈਨੂੰ ਉਸ ਬੀੜ ਵਿਚੋਂ ਏਹ ਸ਼ਬਦ ਨਾ ਮਿਲੇ, ਤਤਕਰੇ ਵਿਚੋਂ ਭੀ ਹੱਥ ਨਾ ਆਏ ਤਾਂ ਫਿਰ ਮੈਂ ਵਧੇਰੇ ਗਹੁ ਨਾਲ ਇਕ ਇਕ ਬਾਣੀ ਕਰਕੇ ਵੇਖਨ ਲਗ ਪਿਆ । ਜਦ ਮੈਂ ਵੇਖਦਾ ਵੇਖਦਾ ਸਮਾਪਤੀ ਦੇ ਕੋਲ ਪਹੁੰਚਾ ਤਾਂ ਏਹ ਸ਼ਬਦ ਮਿਲ ਗਏ, ਪਰ ਓਥੇ ਏਨ੍ਹਾਂ ਦਾ ਸਿਰਲੇਖ "ਬਿਸਨ ਪਦੇ" ਸੀ ਅਤੇ ਖਿਆਲ ਪਾਤਸਾਹੀ ੧੦ ਏਹਨਾਂ ਸ਼ਬਦਾਂ ਵਿਚ ਹੈ ਹੀ ਨਹੀਂ ਸੀ । ਇਸਤੋਂ ਅਗੇ ਚਲਕੇ ਜਦ ਮੈਂ ਜਫਰ ਨਾਮਹ ਦੀ ਥਾਂ "ਜੰਗਨਾਮਾ" ਸਿਰਲੇਖ ਵੇਖਿਆ ਤਾਂ ਮੈਂ ਹੋਰ ਭੀ ਵਧੇਰੀ ਹੈਰਾਨੀ ਵਿਚ ਪੈ ਗਿਆ, ਹੋਰ ਵੇਖਦਿਆਂ ਵੇਖਦਿਆਂ ਅਸਫੋਟਕ ਕਬਿਤ ਆ ਗਏ ਜਿਨਾਂ ਨੂੰ ਅਸਫੋਕਟ ਕਰਕੇ ਏਥੇ ਲਿਖਿਆ ਹੋਇਆ ਸੀ, ਏਨ੍ਹਾਂ ਕਬਿਤ ਸ੍ਵੈਯਾਂ ਵਿਚ ਮੈਂ ਕੀ ਵੇਖਿਆ ਕਿ ੪੨ ਛੰਦ ਤੋਂ ਅਗੇ ਖਿਆਲ ਪਾਤਸ਼ਾਹੀ ੧੦ ਦਾ ਸ਼ਬਦ ਆ ਗਿਆ, ਜਿਸਨੂੰ ਛੰਦ ਅੰਕ ੪੩ ਦਿਤਾ ਹੋਇਆ ਸੀ, ਹੁਣ ਤਾਂ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿਉਂਕਿ ਏਹ ਸ਼ਬਦ ਹਜਾਰੇ ਦੇ ਸ਼ਬਦਾਂ ਵਿਚ ਹੀ ਵੇਖਿਆ ਜਾਂਦਾ ਹੈ ਏਥੇ ਅਸਫੋਟਕ ਕਬਿਤਾਂ ਵਿਚ ਇਸਦਾ ਹੋਣਾ ਬੜੀ ਹੀ ਹੈਰਾਨੀ ਵਾਲੀ ਗਲ ਸੀ।

ਫੇਰ ਤਾਂ ਮੇਰੇ ਕੋਲੋਂ ਨਾ ਰਿਹਾ ਗਿਆ ਤੇ ਮੈਂ ਇਸ ਕੰਮ ਦੇ ਕਰਨ ਦਾ ਪੱਕ ਨਿਸਚਾ ਕਰ ਲਿਆ ।

ਫੇਰ ਇਕ ਦਿਨ ਦੀ ਗਲ ਹੈ ਕਿ ਮੈਂ ਗੁਟਕੇ ਤੋਂ ਜਾਪੁ ਸਾਹਿਬ ਦਾ ਪਾਠ ਕਰ ਰਿਹਾ ਸੀ ਕਿ ਸਮਾਪਤੀ ਵਿਚ ਛੰਦ ਅੰਕ ੧੯੮ ਵੇਖਕੇ

ਮੈਨੂੰ ਇੰਵ ਮਾਲੂਮ ਹੋਇਆ ਕਿ ਏਥੇ ਛੰਦ ਅੰਕ ੧੯੯ ਹੁੰਦਾ ਹੈ। ਏਥੇ ੧੯੮ ਕਿਉਂ ਹੈ? ਇਸਦੇ ਨਿਰਣਯ ਲਈ ਜਦ ਹੋਰ ਗੁਟਕਾ ਵੇਖਿਆ ਤਾਂ ਉਸ ਉਪਰ ਛੰਦ ਅੰਕ ੨੦੦ ਵੇਖਿਆ, ਮੈਂ ਕੀ ਦਸਾਂ? ਉਸ ਵੇਲੇ ਮੇਰੇ ਦਿਲ ਤੇ ਬੜੀ ਸੱਟ ਵਜੀ। ਕਿ ਜਾਪੁ ਸਾਹਿਬ ਇਕ ਉਹ ਬਾਣੀ ਹੈ ਜਿਸਨੂੰ ਹਰ ਇਕ ਸਿਖ ਰੋਜ ਪੜ੍ਹਦਾ ਹੈ, ਇਸ ਦੇ ਛੰਦ ਅੰਕਾਂ ਵਿਚ ਏਹ ਫਰਕ ਹੋਣਾ ਬੜੇ ਹੀ ਖੇਦ ਦੀ ਗੱਲ ਹੈ। ਜਿਸ ਬਾਣੀ ਨੂੰ ਲੱਖਾਂ ਸਿਖ ਰੋਜ਼ ਪੜ੍ਹਦੇ ਹੋਣ ਉਸ ਬਾਣੀ ਦੀ ਬਾਬਤ ਏਨਾ ਭੀ ਨਿਸਚੇ ਨਾ ਹੋਵੇ ਕਿ ਇਸਦੇ ਸਾਰੇ ਛੰਦ ੧੯੮ ਹਨ ਕਿ ੧੯੯ ਹਨ ਜਾਂ ੨੦੦ ਹਨ ਤਾਂ ਏਹ ਕਿੱਡੇ ਵੱਡੇ ਅਫਸੋਸ ਦੀ ਗੱਲ ਹੈ।

ਇਸ ਝਮੇਲੇ ਨੇ ਮੇਰੇ ਸੰਕਲਪ ਨੂੰ ਹੋਰ ਦ੍ਰਿੜ ਕਰ ਦਿੱਤਾ ਤੇ ਮੈਂ ਇਸ ਪਾਠ ਭੇਦ ਨੂੰ ਮਾਲੂਮ ਕਰਨ ਲਈ ਹੇਠ ਲਿਖੀਆਂ ਦਸਮ ਬੀੜਾਂ ਇਕੱਤ੍ਰ ਕੀਤੀਆਂ:—

(੧) ਇੱਕ ਲਿਖਤ ਦੀ ਬੀੜ ਪ੯੦ ਪੱਕੇ ਸਫ਼ੇ ਵਾਲੀ ਗੁਰਦਵਾਰਾ ਡੇਹਰਾ ਸਾਹਿਬ ਲਾਹੋਰ ਤੋਂ ਲਈ।

(੨) ਦੂਜੀ ਲਿਖਤ ਦੀ ਬੀੜ ੬੯੭ ਪੱਕੇ ਸਫੇ ਵਾਲੀ ਏਹ ਭੀ ਗੁਰਦਵਾਰਾ ਡੇਹਰਾ ਸਾਹਿਬ ਲਾਹੋਰ ਤੋਂ ਪ੍ਰਾਪਤ ਕੀਤੀ।*

(੩) ਤੀਜੀ ਪੱਥਰ ਦੇ ਛਾਪੇ ਦੀ ਬੀੜ ੧੨੧੪ ਸਫੇ ਵਾਲੀ ਧਰਮਸਾਲਾ ਰਾਮਗੜ੍ਹੀਆਂ ਮਹਲਾ ਮੋਹਲਿਆਂ ਲਾਹੋਰ ਤੋਂ ਲਈ।

(੪) ਚੋਥੀ ਟਾਈਪ ਦੇ ਛਾਪੇ ਦੀ ਬੀੜ ੧੩੯੯ ਸਫੇ ਵਾਲੀ ਮੁਫੀਦ ਆਮ ਪ੍ਰੈਸ ਲਾਹੌਰ ਦੀ ਛਪੀ ਹੋਈ ਸ੍ਰੀ ਮਤੀ ਬੀਬੀ ਹਰਨਾਮ ਕੌਰ ਜੀ ਗਜਾਨੀ ਲਾਹੋਰ ਪਾਸੋਂ ਲੀਤੀ।

(੫) ਪੰਜਵੀਂ ਟਾਈਪ ਦੀ ਬੀੜ ੧੨੮੬ ਸਫੇ ਵਾਲੀ ਐਂਗਲੋ

---

*ਇਸ ਬੀੜ ਦੇ ਤਤਕਰੇ ਦੇ ਆਦ "ਸੰਮਤ ੧੮੬੪ ਕਤੇ ਦਿਨ ੧" ਲਿਖਿਆ ਹੋਇਆ ਹੈ।

ਸੰਸਕ੍ਰਿਤ ਛਾਪਾਖਾਨਾ ਅਨਾਰਕਲੀ ਲਾਹੌਰ ਦੀ ਛਪੀ ਹੋਈ ਜਥੇਦਾਰ ਸਾਹਿਬ ਭਾਈ ਅੱਛਰ ਸਿੰਘ ਜੀ ਗੁਰਦਵਾਰਾ ਡੇਹਰਾ ਸਾਹਿਬ ਲਾਹੌਰ ਪਾਸੋਂ ਲਈ। *

(੬) ਛੇਵੀਂ ਪੱਥਰ ਦੇ ਛਾਪੇ ਦੀ ਬੀੜ ੧੧੫੮ ਸਫ਼ੇ ਵਾਲੀ ਗਜ਼ਾਨ ਪ੍ਰੈਸ ਗੁਜਰਾਂ ਵਾਲਾ ਦੀ ਛਪੀ ਹੋਈ ਸ੍ਰੀ ਮਾਨ ਭਾਈ ਹਾਕਮ ਸਿੰਘ ਜੀ ਗ੍ਰੰਥੀ ਹਾਤੇ ਲਾਲਾ ਹਾਕਮ ਰਾਇ ਗੁਜਰਾਂਵਾਲਾ ਤੋਂ ਮੰਗਵਾਈ।†

(੭) ਸੱਤਵੀਂ ਟਾਈਪ ਦੇ ਛਾਪੇ ਦੀ ਬੀੜ ੧੨੮੧ ਸਫ਼ੇ ਵਾਲੀ ਗੁਰੂ ਖਾਲਸਾ ਪ੍ਰੈਸ ਅੰਮ੍ਰਿਤਸਰ ਦੀ ਛਪੀ ਹੋਈ ਸ੍ਰੀ ਮਾਨ ਮਹੰਤ ਸਾਹਿਬ ਮਹੰਤ ਹਰਨਾਮ ਸਿੰਘ ਜੀ ਧਰਮਸਾਲਾ ਰਾਏ ਮੂਲ ਸਿੰਘ ਗੁਜਰਾਂਵਾਲਾ ਤੋਂ ਮੰਗਵਾਈ।

(੮) ਅਠਵੀਂ ਲਿਖਤ ਦੀ ਬੀੜ ੭੩੫ ਪੱਕੇ ਸਫ਼ੇ ਵਾਲੀ ਗੁਰਦੁਆਰਾ ਦੀਵਾਨ ਖਾਨਾ ਚੂਨੀ ਮੰਡੀ ਲਾਹੌਰ ਤੋਂ ਲਈ।

(੯) ਨਾਵੀਂ ਪੱਥਰ ਦੇ ਛਾਪੇ ਦੀ ਉਰਦੂ ਬੀੜ ੯੯੨ ਸਫ਼ੇ ਵਾਲੀ ਪੰਡਿਤ ਸੁਖ ਲਾਲ ਉਪਦੇਸ਼ਕ ਭਾਰਤ ਧਰਮ ਮਹਾ ਮੰਡਲ ਬਨਾਰਸ ਦੀ ਛਪਵਾਈ ਹੋਈ ਅਤੇ ਰਾਜਪੂਤ ਪ੍ਰਿੰਟਿੰਗ ਵਰਕਸ ਲਾਹੌਰ ਦੀ ਛਪੀ ਹੋਈ ਸਰਦਾਰ ਧਿਆਨਸਿੰਘ ਜੀ ਮਾਲਕ ਕ੍ਰਾਊਨ ਸੋਪ ਕੰਪਨੀ ਲਾਹੌਰ ਤੋਂ ਲਈ।‡

ਜਦ ਮੈਂ ਏਨ੍ਹਾਂ ਬੀੜਾਂ ਦਾ ਪ੍ਰਕਾਸ਼ ਕਰਕੇ ਪਾਠ ਮਿਲਾਨ ਲੱਗਾ ਤਾਂ ਮੇਰੀ ਬੁੱਧੀ ਚਕਰਾ ਗਈ, ਏਨ੍ਹਾਂ ਬੀੜਾਂ ਵਿੱਚ ਪਰਸਪਰ ਏਨਾ ਪਾਠ ਭੇਦ ਵੇਖਿਆ ਕਿ ਮੈਂ ਕਲਮ ਧਰਕੇ ਬਹਿ ਗਿਆ। ਸਮਝ ਨਾ ਆਵੇ ਕਿ ਏਹਨਾਂ ਪਾਠਾਂਤ੍ਰਾਂ ਵਿਚੋਂ ਕੇਹੜਾ ਲਿਖਾਂ ਤੇ ਕੇਹੜਾ ਛੱਡਾਂ, ਜੇ ਸਾਰੇ ਲਿਖਾਂ ਤਾਂ ਏਹ ਇਕ ਵੱਡਾ ਸਾਰਾ ਪੋਥਾ ਬਣ ਜਾਏਗਾ, ਮੇਹਨਤ ਬੜੀ ਹੈ,

---

*ਸੰਮਤ ੧੯੫੧ ਕੱਤਕ ਦੀ ਛਪੀ ਹੋਈ।

†ਸੰਮਤ ੧੯੪੧ ਦੀ ਛਪੀ ਹੋਈ।

‡ਸੰਮਤ ੧੯੭੧ ਦੀ ਛਪੀ ਹੋਈ।

ਏਜੀ ਸੱਜਣਾਂ ਤੋਂ ਬਿਨਾਂ ਹੋਰਨਾਂ ਲਈ ਏਹ ਅਲੂਣੀ ਸਿਲਾ ਹੈ। ਇਸਨੂੰ ਕੌਣ ਪੜ੍ਹੇਗਾ ? ਏਹੋ ਜਹੀਆਂ ਕਈ ਸੋਚਾਂ ਸੋਚਕੇ ਪਹਿਲੇ ਤਾਂ ਮਨ ਨੇ ਢੇਰੀ ਢਾਹ ਦਿਤੀ, ਪਰ ਪਿਛੋਂ ਏਹ ਖਿਆਲ ਕਰਕੇ ਕਿ "ਇਸ ਪਾਠ ਭੇਦ ਨੂੰ ਪੜ੍ਹਕੇ ਖਬਰੇ ਕੋਈ ਪੰਥ ਦਰਦੀ ਅਜੇਹੇ ਨਿਕਲ ਹੀ ਆਉਣ ਜੋ ਇਸ ਦਾ ਯੋਗ ਉਪਰਾਲਾ ਕਰਣ ਲਈ ਤਿਆਰ ਹੋ ਜਾਣ।" ਮੈਂ ਕਲਮ ਫੜੀ ਤੇ ਲਿਖਣਾ ਅਰੰਭਿਆ। ਮੈਂ ਇਸ ਵਿਚ ਸਾਰੇ ਪਾਠਾਂਤ੍ਰ ਨਹੀਂ ਵਿਖਾਏ। ਜ ਕਦੀ ਸਮਾਂ ਖਰਚ ਕਰਕੇ ਸਾਰੇ ਲਿਖੇ ਜਾਂਦੇ ਤਾਂ ਇਸ ਨਾਲੋਂ ਕਈ ਗੁਣਾਂ ਵਧੀਕ ਹੋ ਜਾਂਦੇ। ਏਹ ਤਾਂ ਕੇਵਲ ਨਮੂਨੇ ਮਾਤ੍ਰ ਹਨ। ਏਹ "ਪਾਠਾਂਤ੍ਰ ਦਰਪਣ" ਨਾਮ ਦਾ ਟ੍ਰੈਕਟ ਮੈਂ ਪੰਥ ਦੇ ਦਰਦੀ ਸੱਜਣਾਂ ਦੀ ਦ੍ਰਿਸ਼ਟੀ ਗੋਚਰ ਕਰਦਾ ਹੋਇਆ ਦੋ ਕਰ ਜੋੜ ਬੇਨਤੀ ਕਰਦਾ ਹਾਂ ਕਿ ਉਹ ਇਸ ਦਾ ਕੋਈ ਯੋਗ ਉਪਰਾਲਾ ਸੋਚਨ, ਏਹ ਸੁਆਲ ਬਿਲਕੁਲ ਵਖਰਾ ਹੈ ਕਿ ਦਸਮ ਬੀੜ ਵਿਚ ਸ੍ਰੀ ਮੁਖਵਾਕ ਬਾਣੀ ਕੇਹੜੀ ਹੈ ਤੇ ਕੇਹੜੀ ਨਹੀਂ, ਹਰ ਹਾਲਤ ਸ੍ਰੀ ਗੁਰੂ ਕਲਗੀਧਰ ਜੀ ਦਾ ਏਹ ਪ੍ਰਯਤਨ ਕਿਸੇ ਮਨੋਰਥ ਨੂੰ ਲੈਕੇ ਹੀ ਸੀ, ਇਸ ਦੀ ਨਿਰੋਲਤਾ ਅਟੱਲ ਰੱਖਣੀ ਪੰਥ ਦਾ ਫਰਜ਼ ਹੈ, ਇਸ ਵਿੱਚ ਕੋਈ ਪਾਠਾਂਤ੍ਰ ਨਹੀਂ ਹੋਣਾ ਚਾਹੀਦਾ, ਏਹ ਸਾਡੀ ਏਨੇ ਚਿਰ ਦੀ ਅਨਗਹਿਲੀ ਦਾ ਹੀ ਫਲ ਹੈ ਕਿ ਦਸਮ ਬੀੜ ਵਿਚ ਏਨਾਂ ਪਾਠ ਭੇਦ ਹੋ ਗਿਆ ਹੈ ਜੇ ਅਜੇ ਭੀ ਇਸ ਗੱਲ ਵਲ ਧਿਆਨ ਨ ਕੀਤਾ ਤਾਂ ਪਤਾ ਨਹੀਂ ਇਸ ਦਾ ਹੋਰ ਕੀ ਫਲ ਵੇਖਣਾ ਪਵੇ।

ਦਾਸ ਨੇ ਜੁਲਾਈ ੧੯੨੬ ਵਿੱਚ "ਗੁਰਬਾਣੀ ਪ੍ਰਬੋਧ" ਨਾਮੀ ਟ੍ਰੈਕਟ ਨੰਬਰ ੯ ਵਿੱਚ ਭੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠਾਂਤ੍ਰ ਵਖਾਦਿਆਂ ਹੋਇਆਂ ਪ੍ਰਾਰਥਨਾ ਕੀਤੀ ਸੀ ਕਿ ਪੰਥ ਦੇ ਵਿਦਵਾਨ ਤੇ ਮੁਖੀ ਸੱਜਣ ਇਸ ਪਾਸੇ ਸ਼ੀਘਰ ਧਿਆਨ ਦੇਣ; ਸ ਹੁਣ ਪੰਥ ਅਗੇ ਫਿਰ ਅਰਜੋਈ ਹੈ ਕਿ ਏਹ ਕੰਮ ਸੌ ਕੰਮ ਛੱਡਕੇ ਭੀ ਕਰਨ ਵਾਲਾ ਹੈ ਇਸ ਪਾਸੇ ਵਲੋਂ ਹੁਣ ਹੋਰ ਘਾਉਲ ਨਹੀਂ ਹੋਣੀ ਚਾਹੀਦੀ। ਇਸ ਅਵੱਸ਼ਕ ਕੰਮ

ਨੂੰ ਸਿਰੇ ਚਾੜ੍ਹਨ ਲਈ ਪੰਥ ਦੇ ਵਿਦਵਾਨਾਂ ਨੂੰ ਇਕੱਠਿਆਂ ਕਰਕੇ ਪਿਛਲੇ ਪਾਠਾਂਤ੍ਰ ਸੁਧਾਏ ਜਾਣੇ ਚਾਹੀਦੇ ਹਨ ਇਕ ਪਾਠ ਨਿਸਚੇ ਕਰਕੇ ਅਗੋਂ ਲਈ ਪੰਥ ਦੇ ਆਪਣੇ ਪ੍ਰੈਸ ਦਾ ਪੂਰਾ ਪੂਰਾ ਪਰਬੰਧ ਹੋਣਾ ਚਾਹੀਦਾ ਹੈ ਜਿਸ ਵਿਚ ਛਪਵਾਈ ਸੁਧਾਈ ਦਾ ਯੋਗ ਧਿਆਨ ਰਵ੍ਹੇ ।

ਪੰਥ ਦੇ ਸ਼ੁਭਚਿੰਤਕ ਤੇ ਦਰਦੀ ਸਜਣੋਂ ! ਅਗੇ ਚਲਕੇ ਆਪ ਪੜ੍ਹੋਗੇ ਕਿ ਕਈ ਪਾਠ ਏਨਾਂ ਫ਼ਰਕ ਪਾ ਗਏ ਹਨ ਕਿ ਉਨ੍ਹਾਂ ਵਿਚੋਂ ਕੇਹੜਾ ਠੀਕ ਹੈ ? ਆਮ ਲੋਕਾਂ ਲਈ ਨਿਤਾਰਨਾ ਸੌਖਾ ਨਹੀਂ ਰਿਹਾ । ਹੇਠ ਲਿਖੇ ਪਾਠਾਂਤ੍ਰਾਂ ਨੂੰ ਜ਼ਰਾ ਗਹੁ ਨਾਲ ਪੜ੍ਹਨਾਂ ਤੇ ਵਿਚਾਰਨਾਂ ਕਿ ਅਰਥ ਵਿੱਚ ਕਿੰਨਾਂ ਕੁ ਫਰਕ ਪੈ ਗਿਆ ਹੈ ।

| | |
|---|---|
| ਬਿਯਾਕਰਨੁਚਰੈ | ਬਜਾਸ ਉਚਰੈ |
| ਹਮ ਸੁਤ | ਦਿਜ ਸੁਤ |
| ਪਾਇ ਕੈ ਤੀਰਥਨ | ਪਾਇਕੈ ਸਜਾਮ |
| ਨਾਕ ਐਂਠ | ਕਾਨ ਐਠ |
| ਗੁਡੀ ਖੇਡਤੀ | ਗੁਡੀ ਉਡਾਵਤੀ |
| ਭੂਖਨ ਬਸਤ੍ਰ | ਭੂਖਨ ਸਸਤ੍ਰ |
| ਧਨੁਖਧਰ | ਧਰਮਧਰ |
| ਨਿਧਾਨ | ਨਿਦਾਨ |
| ਫੋਟਕ | ਫੱਕਟ |
| ਦੁਰੰਤ | ਤੁਰੰਤ |
| ਛੁਦ੍ਰ | ਛਿਦ੍ਰ |
| ਦੇਵ ਲਰਜੇ | ਦੈਤ ਲਰਜੇ |
| ਜੱਤ੍ਰ ਤੱਤ੍ਰ | ਜੰਤ੍ਰ ਤੰਤ੍ਰ |
| ਪਰਮ ਪ੍ਰਭਾ | ਧਰਮ ਧੁਜਾ |
| ਜੈਸੇ ਦਾਦਰ | ਜੈਸੇ ਦਾਰਦ |

| | |
|---|---|
| ਸਾਰੰਗ ਧਰੈਯਾ | ਸਾਗਰ ਧਰੈਯਾ |
| ਕਾਟ ਬਨਾਸਪਤੀ | ਕੋਟ ਬਨਾਸਪਤੀ |
| ਛਿਤ ਮਾਹਿ | ਛਿਨ ਮਾਹਿ |
| ਯਾ ਜਗ | ਜਾ ਜੁਗ |
| ਸੁਕ੍ਰਾ ਚਾਰਜ | ਸੈਕਰਾ ਚਾਰਜ |
| ਸੋਰਹ ਸਹਸ | ਸੋਰਹ ਸਪਤ |
| ਗੰਗ ਤੀਰ | ਜਮਨ ਤੀਰ |
| ਸਸਤ੍ਰ ਧਾਰੀ | ਛਤ੍ਰ ਧਾਰੀ |
| ਉਪਜਜੋ | ਪੁਨ ਜਿਉ |
| ਤੁਮ ਸੰਤ | ਸੰਭ ਸੰਤ |

ਕਈ ਅਜੇਹੇ ਭੀ ਪਾਠਾਂਤ੍ਰ ਹੋ ਗਏ ਹਨ ਜਿਨਾਂ ਦੇ ਹੋਣ ਨਾਲ ਅਰਥ ਭਾਵ ਵਿਚ ਬਹੁਤਾ ਫਰਕ ਨਹੀਂ ਆਉਂਦਾ, ਯਥਾ—

| | |
|---|---|
| ਲੀਜਹੁ ਸਮਝ ਸੁਜਾਨ | ਸਮਝ ਲੇਹੁ ਮਤਵਾਨ |
| ਅਧਿਕ | ਅਮਿਤ |
| ਜਾਕੀ ਮੂਰਤ | ਜਾਕੋ ਰੂਪ |
| ਕੇ ਭਵਨ | ਕੇ ਸਦਨ |
| ਤੀਸ ਹਜਾਰ | ਤੀਸ ਸਹਸ |
| ਭੇਸ ਬਨਾਇ | ਰੂਪ ਬਨਾਇ |
| ਦੂਸਰ ਜਗ ਮਾਹਿ | ਜਗ ਮਹਿ ਦੂਸਰ |
| ਅਬ ਹੀ ਹਮਰੋ | ਹਮਰੋ ਅਬ ਹੀ |
| ਬਿਰਾਨੇ | ਬਿਗਾਨੇ |
| ਧਿਆਨ ਬੈਕੁੰਠ | ਧਿਆਨ ਸ੍ਵਰਗ ਕੋ |
| ਜੈ ਦੇਵੀ ਭੇਵੀ | ਜੈ ਜੈ ਦੇਵੀ |
| ਸਾਥ ਲੀਏ | ਸੰਗ ਲੀਏ |

| | |
|---|---|
| ਬ੍ਰਿਜ ਰਾਜ | ਬ੍ਰਿਜ ਨਾਥ |
| ਸਮੁੰਦਨ | ਮਹਾਰਣਵ |
| ਜੀਅ ਲੇਹ | ਚਿਤ ਲੇਹ |
| ਕਰੁਨਾ ਨਿਧਾਨ | ਕਿਰਪਾ ਨਿਧਾਨ |
| ਰਾਹ | ਮਾਰਗ |
| ਸ੍ਰੁਉਨਤ ਬਿੰਦ | ਰਕਤ ਬਿੰਦ |
| ਚੌਦਸਵੇ | ਚਤਰ ਦਸਮੋ |
| ਦੀਰਘ ਕਾਏ | ਬਡੋ ਕਾਇ |
| ਭੂਪ ਹਮਾਰੇ | ਰਾਜ ਹਮਾਰੇ |

ਕਈਆਂ ਲੋਕਾਂ ਦਾ ਖਿਆਲ ਹੈ ਕਿ ਏਹਨਾਂ ਉਕਤ ਪਾਠਾਂਤ੍ਰਾਂ ਦੇ ਹੋ ਜਾਨ ਕਰਕੇ ਜਦ ਅਰਥ ਭਾਵ ਵਿਚ ਫਰਕ ਨਹੀਂ ਆਉਂਦਾ ਤਾਂ ਕੀ ਡਰ ਹੈ । ਪਰ ਮੇਰਾ ਖਿਆਲ ਹੈ ਕਿ ਭਾਵੇਂ ਅਰਥ ਭਾਵ ਵਿਚ ਫਰਕ ਨਾ ਭੀ ਆਉਂਦਾ ਹੋਵੇ ਪਰ ਫੇਰ ਭੀ ਏਹ ਪਾਠਾਂਤ੍ਰ ਨਹੀਂ ਹੋਣੇ ਚਾਹੀਦੇ । ਪਾਠ ਇਕ ਹੀ ਹੋਣਾ ਚਾਹੀਦਾ ਹੈ, ਬਲਕਿ ਮੇਰਾ ਤਾਂ ਖਿਆਲ ਹੈ ਕਿ ਜੋ ਕਿਧਰੇ ਕਿਧਰੇ ਸੰਧੀ ਵਾਲਾ ਪਾਠ ਅਤੇ ਕਿਧਰੇ ਸੰਧੀ ਨਿਖੇੜਕੇ ਪਾਠ ਦਿਤਾ ਗਿਆ ਹੈ, ਏਹ ਭੀ ਨਹੀਂ ਹੋਣਾ ਚਾਹੀਦਾ, ਇਸ ਤਰ੍ਹਾਂ ਹੋ ਜਾਣ ਨਾਲ ਭੀ ਛੰਦ ਦੀਆਂ ਮਾਤ੍ਰਾਂ ਵਧ ਘਟ ਹੋ ਜਾਣਗੀਆਂ ਅਤੇ ਕਈ ਥਾਈਂ ਗਣਕ ਛੰਦਾਂ ਵਿਚ ਗਣਾਂ ਦੀ ਚਾਲ ਟੁਟ ਜਾਏਗੀ, ਜਿਹਾ ਕਿ ਹਰਿ ਬੋਲ ਮਨਾ ਛੰਦ ਵਿਚ ਇਕ ਤੁਕ ਵਿਚ ਦੋ ਸਗਣ ਗਣ (।।ऽ ।।ऽ) ਚਾਹੀਦੇ ਹਨ । ਯਥਾ:—

"ਪਰਮਾਤਮ ਹੈਂ ॥ ਸਰਬਾਤਮ ਹੈਂ"

ਇਸ ਤੁਕ ਨੂੰ ਕਈਆਂ ਬੀੜਾਂ ਵਿਚ ਇਸ ਪ੍ਰਕਾਰ ਲਿਖਿਆ ਹੈ—

"ਪਰਮਾਤਮ ਹੈਂ ॥ ਸਰਬ ਆਤਮ ਹੈਂ"

ਫਰਕ ਸਿਰਫ ਏਨਾਂ ਹੈ ਕਿ "ਸਰਬਾਤਮ" ਸੰਧੀ ਵਾਲਾ ਪਾਠ ਹੈ

ਅਤੇ "ਸਰਬ ਆਤਮ" ਸੰਧੀ ਨਿਖੇੜਕੇ ਪਾਠ ਦਿਤਾ ਗਿਆ ਹੈ ਅਰਥ ਭਾਵ ਵਿਚ ਰੰਚਕ ਮਾਤ੍ਰ ਭੀ ਫਰਕ ਨਹੀਂ ਆਉਂਦਾ ਪਰ ਦੋ ਸਗਣ (।।ऽ।।ऽ) ਦੀ ਥਾਂ ਨਗਣ ਭਗਣ ਤੇ ਗੁਰੁ(।।।ऽ।।ऽ) ਹੋ ਗਿਆ ਹੈ, ਜਾਂ ਇਉਂ ਸਮਝੋ ਕਿ ਪਹਿਲੇ ਪਾਠ ਵਿਚ ਛੇ ਅੱਖਰ ਹਨ ਅਤੇ ਦੂਜੇ ਪਾਠ ਵਿਚ ਸਤ ਅੱਖਰ ਹੋ ਗਏ ਹਨ. ਇਸ ਲਈ ਏਹੇ ਜਹੇ ਪਾਠਾਂਤ੍ਰ ਭੀ ਨਹੀਂ ਚਾਹੀਦੇ ਪਰ ਉਕਤ ਰੀਤਿ ਦੇ ਅਨੇਕਾਂ ਪਾਠਾਂਤ੍ਰ ਹੋ ਗਏ ਹਨ, ਯਥਾ—

| | |
|---|---|
| ਪ੍ਰਭੁਪਰਾਜਾ | ਪ੍ਰਭ ਉਪਰਾਜਾ |
| ਅਸਟਾਬ | ਅਸਟ ਹਾਬ |
| ਅਨੰਤ੍ਰਾਸਤ੍ਰ | ਅਨੰਤ ਅਸਤ੍ਰ |
| ਬੋਧਵਤਾਰ | ਬੋਧ ਅਵਤਾਰ |
| ਸਬਦੁਚਰ ਕੇ | ਸਬਦ ਉਚਰਕੇ |
| ਪ੍ਰੇਮਾਤੁਰ | ਪ੍ਰੇਮ ਆਤਰ |
| ਗੁਨਵਾਨਨੁਰਾਗੀ | ਗੁਨਵਾਨ ਅਨੁਰਾਗੀ |
| ਰਾਮਾਵਤਾਰ | ਰਾਮ ਅਵਤਾਰ |
| ਪਉਨਾਹਾਰੀ | ਪਉਨ ਅਹਾਰੀ |
| ਇੰਦ੍ਰੇਦ੍ਰਣੀ | ਇੰਦ੍ਰ ਏਦ੍ਰਣੀ |
| ਬਸਤ੍ਰਤਿਉਤਿਮ | ਬਸਤ੍ਰ ਅਤਿ ਉਤਮ |
| ਬੇਦਨੋਚਰੈਯਾ | ਬੇਦਨ ਉਚਰੈਯਾ |

ਕਈ ਸੱਜਣ ਇਹ ਗਲ ਆਖ ਦੇਂਦੇ ਹਨ ਕਿ ਸੰਧੀ ਸਹਿਤ ਪਾਠ ਦਿਤਾ ਗਿਆ ਤਾਂ ਕੀ? ਤੇ ਜੇ ਸੰਧੀ ਨਿਖੇੜਕੇ ਪਾਠ ਦਿਤਾ ਗਿਆ ਤਾਂ ਕੀ? ਅਰਥ ਇਕੋ ਹੀ ਹੈ, ਏਹ ਪਾਠਾਂਤ੍ਰ ਨਹੀਂ। ਸੋ ਏਹ ਗਲ ਗਲਤ ਹੈ,

ਏਹ ਸਭ ਪਾਠਾਂਤ੍ਰ ਹਨ ਅਤੇ ਏਹ ਦੂਰ ਹੋਣੇ ਚਾਹੀਦੇ ਹਨ।

ਮੈਂ ਤਾਂ ਏਥੋਂ ਤਕ ਆਖਾਂਗਾ ਕਿ ਇਕ ਪਾਠ ਰਖਨ ਦਾ ਧਿਆਨ ਏਨਾਂ ਉੱਚਾ ਹੋਣਾ ਚਾਹੀਦਾ ਹੈ ਕਿ ਹੇਠ ਲਿਖੇ ਪਾਠ ਭੇਦ ਭੀ ਦੂਰ ਹੋ ਜਾਣੇ ਚਾਹੀਦੇ ਹਨ ਜਿਨ੍ਹਾਂ ਨੂੰ ਮਾਮੂਲੀ ਫ਼ਰਕ ਸਮਝਿਆ ਜਾਂਦਾ ਹੈ, ਯਥਾ—

| | |
|---|---|
| ਸਿਰ ਲਉ | ਸਿਰ ਲੌ |
| ਅਨ ਭਉ | ਅਨ ਭੌ |
| ਗਉਨੈ | ਗੌਨੈ |
| ਭਉਨੈ | ਭੌਨੈ |

ਏਸੇ ਪ੍ਰਕਾਰ—

| | |
|---|---|
| ਖ੍ਯਾਤਾ | ਖਿਆਤਾ |
| ਗ੍ਯਾਤਾ | ਗਿਆਤਾ |
| ਨ੍ਯਾਵਤ | ਨਿਆਵਤ |
| ਗ੍ਯਾਨੈ | ਗਿਆਨੇ |
| ਥਾਪ੍ਯੋ | ਥਾਪਿਓ |
| ਧ੍ਯਾਨੈ | ਧਿਆਨੈ |

ਏਸੇ ਪ੍ਰਕਾਰ—

| | |
|---|---|
| ਅੱਖਿਜੇ | ਅਖਿਜੇ |
| ਅੱਭਿਜੇ | ਅਭਿਜੇ |
| ਅਖੱਲ | ਅਖਲ |
| ਅਚੱਲ | ਅਚਲ |
| ਢੱਕੂ ਢੱਕੂ | ਢਕੂ ਢਕੂ |

ਹੁਣ ਮੈਂ ਅੰਤ ਵਿਚ ਪੰਥ ਦੇ ਵਿਦਵਾਨ ਅਤੇ ਮੁਖੀ ਸੱਜਣਾਂ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਉਹ ਜਿਥੋਂ ਤਕ ਭੀ ਹੋ ਸਕੇ ਛੇਤੀ ਤੋਂ ਛੇਤੀ ਇਸ ਪਾਠ ਭੇਦ ਦੀ ਤਰੁਟੀ ਨੂੰ ਦੂਰ ਕਰਨ ਲਈ ਜ਼ਰੂਰ ਕੋਈ ਯੋਗ ਉਪਰਾਲਾਂ ਸੋਚਨ, ਆਸ ਹੈ ਇਸ ਅਤੀ ਜ਼ਰੂਰੀ ਕੰਮ ਵਿਚ ਹੁਣ ਹੋਰ ਢਿਲ ਨਹੀਂ ਪੈਣ ਦੇਣਗੇ।

ਗਿਆਨੀ ਕਰਤਾਰ ਸਿੰਘ "ਹਿਤਕਾਰੀ"

ਲਾਹੌਰ

# ਕੁਝਕੁ ਜ਼ਰੂਰੀ ਗੱਲਾਂ.

## ਬਾਣੀਆਂ ਦਾ ਕ੍ਰਮ

ਆਪ ਭੂਮਿਕਾ ਵਿੱਚ ਪੜ੍ਹ ਆਏ ਹੋ ਕਿ ਇਸ ਪਾਠ ਭੇਦ ਨੂੰ ੇਖਨ ਲਈ ੯ ਬੀੜਾਂ ਇਕੱਤ੍ਰ ਕੀਤੀਆਂ, ਏਨ੍ਹਾਂ ਵਿਚੋਂ ਦੋ ਤਿੰਨ ਬੀੜਾਂ ਤੋਂ ਛੁਟ ਬਾਕੀ ਸਾਰੀਆਂ ਬੀੜਾਂ ਵਿੱਚ ਹੀ ਬਾਣੀਆਂ ਦਾ ਕ੍ਰਮ ਪਰਸਪਰ ਨਹੀਂ ਮਿਲਦਾ, ਆਮ ਕਰਕੇ ਕ੍ਰਮ ਇਸ ਪ੍ਰਕਾਰ ਹੁੰਦਾ ਹੈ।

੧. ਜਾਪੁ
੨. ਅਕਾਲ ਉਸਤਤ
੩. ਬਚਿਤ੍ਰ ਨਾਟਕ
੪. ਚੰਡੀ ਚਰਿਤ੍ਰ ਉਕਤ ਬਿਲਾਸ
੫. ਚੰਡੀ ਚਰਿਤ੍ਰ ਛੰਦਾਂ ਦਾ
੬. ਵਾਰ ਸ੍ਰੀ ਭਗਉਤੀ ਜੀ ਕੀ
੭. ਗਜਾਨ ਪ੍ਰਬੋਧ
੮. ਅਵਤਾਰ
੯. ਹਜਾਰੇ ਦੇ ਸ਼ਬਦ
੧੦. ਸ੍ਵੈਯੇ, ਜਾਗਤ ਜੋਤ
੧੧. ਸ੍ਵੈਯੇ, ਜੋ ਕਿਛ ਲੇਖ
੧੨. ਸ਼ਸਤ੍ਰ ਨਾਮ ਮਾਲਾ ਪੁਰਾਣ
੧੩. ਾਖਜਾਨ ਚਰਿਤ੍ਰ
੧੪. ਅਸਫੋਟਕ
੧੫. ਜਫਰ ਨਾਮਹ

ਪ੍ਰੰਤੂ ਉਕਤ ਬੀੜਾਂ ਵਿਚ ਇਸ ਕ੍ਰਮ (ਤਰਤੀਬ) ਨਾਲ ਬੜਾ

ਫਰਕ ਹੈ, ਉਦਾਹਰਣ ਲਈ ਵੇਖੋ "ਅਕਾਲ ਉਸਤਤ" ਆਮ ਕਰਕੇ ਏਹ ਦੂਜੇ ਨੰਬਰ ਤੇ ਹੋਂਦੀ ਹੈ, ਪਰ ਬੀੜ ਨੰ: ੨. ੭ ਵਿੱਚ ਸੱਤ ਨੰਬਰ ਤੇ ਹੈ ਏਸੇ ਪ੍ਰਕਾਰ "ਹਜ਼ਾਰੇ ਦੇ ਸ਼ਬਦ" ਆਮ ਕਰਕੇ ਨੌ ਨੰਬਰ ਤੇ ਹੁੰਦੇ ਹਨ, ਪਰ ਬੀੜਨੰ: ੧ ਵਿੱਚ ਯਾਰਾਂ ਨੰਬਰ ਉਤੇ, ਬੀੜ ਨੰ: ੨ ਵਿੱਚ ਤੇਰ੍ਹਾਂ ਨੰਬਰ ਉਤੇ. ਬੀੜ ਨੰ: ੬ ਵਿੱਚ ਚੌਦਾਂ ਨੰਬਰ ਉਤੇ ਹਨ । ਏਸੇ ਪ੍ਰਕਾਰ ਸਾਰੀਆਂ ਬਾਣੀਆਂ ਹੀ ਸਮਝ ਲਵੋ, ਥੋੜਾ ਬਹੁਤਾ ਫਰਕ ਹਰ ਇਕ ਵਿੱਚ ਹੈ ।

ਉਕਤ ਬੀੜਾਂ ਵਿਚੋਂ ਬੀੜ ਨੰ: ੪. ੭. ੮. ੯ ਵਿੱਚ "ਅਸਫੋਟਕ ਕਬਿਤ" ਹੈਨ ਹੀ ਨਹੀਂ, ਇਸ ਤਰ੍ਹਾਂ ਦਾ ਫਰਕ ਸਮਝਨ ਲਈ ਵੇਖੋ ਅਗਲਾ ਨਕਸ਼ਾ—ਇਸ ਨਕਸ਼ੇ ਵਿਚੋਂ ਜਿਸ ਬੀੜ ਦੀਆਂ ਬਾਣੀਆਂ ਦਾ ਕ੍ਰਮ ਵੇਖਨਾ ਹੋਵੇ ਉਸ ਨੰਬਰ ਦੀ ਬੀੜ ਦੇ ਹੇਠਲੇ ਅੰਕ ੧ ਤੋਂ ਲੈਕੇ ੧੫ ਤਕ ਕ੍ਰਮ ਅਨੁਸਾਰ (ਨੰਬਰਵਾਰ) ਪੜ੍ਹੋ ਓਸੇ ਕ੍ਰਮ ਅਨੁਸਾਰ ਬਾਣੀਆਂ ਦਾ ਕ੍ਰਮ ਹੋਵੇਗਾ । ਜੇਹਸ ਕਹੋ ਤੁਸਾਂ ਬੀੜ ਨੰ: ੨ ਦੀਆਂ ਬਾਣੀਆਂ ਦਾ ਕ੍ਰਮ ਵੇਖਨਾ ਹੋਵੇ ਤਾਂ ਉਸਦੇ ਹੇਠ ਲਿਖੇ ਅੰਕ ਨੰਬਰਵਾਰ ਪੜ੍ਹਿਆਂ ਪਹਿਲੋ ਏਕਾ ਹੈ ਜੋ ਜਾਪੁ ਦੇ ਸਾਹਮਣੇ ਹੈ ਉਸਤੋਂ ਅਗੇ ਦੁਆ, ਬਚਿਤ੍ਰ ਨਾਟਕ ਦੇ ਸਾਹਮਣੇ ਹੈ, ਤੀਆ ਚੰਡੀ ਚਰਿਤ੍ਰ ਦੇ ਮੁਹਰੇ ਹੈ, ਚੌਕਾ, ਦੂਜੇ ਚੰਡੀ ਚਰਿਤ੍ਰ ਦੇ ਸਾਹਮਣੇ ਹੈ, ਪਾਂਜਾ, ਅਵਤਾਰਾਂ ਦੇ ਸਾਹਮਣੇ ਹੈ, ਛਿੱਕਾ, ਸਸਤ੍ਰ ਨਾਮ ਮਾਲਾ ਦੇ ਸਾਹਮਣੇ ਅਤੇ ਸਾਤਾ, ਅਕਾਲ ਉਸਤਤ ਦੇ ਮੁਹਰੇ ਹੈ । ਸੋ ਏਸੇ ਪ੍ਰਕਾਰ ਇਸ ਬੀੜ ਵਿੱਚ ਬਾਣੀਆਂ ਦਾ ਕ੍ਰਮ ਸਮਝ ਲਵੋ ਅਰਥਾਤ ਪਹਿਲੇ ਜਾਪੁ ਹੈ ਫਿਰ ਬਚਿਤ੍ਰ ਨਾਟਕ ਹੈ ਫਿਰ ਚੰਡੀ ਚਰਿਤ੍ਰ ਹੈ ਫਿਰ ਦੂਜਾ ਚੰਡੀ ਚਰਿਤ੍ਰ ਹੈ, ਫਿਰ ਅਵਤਾਰ ਹਨ ਫਿਰ ਸਸਤ੍ਰ ਨਾਮ ਮਾਲਾ ਹੈ ਅਤੇ ਫਿਰ ਅਕਾਲ ਉਸਤਤ ਹੈ ।

ਏਸੇ ਪ੍ਰਕਾਰ ਉਕਤ ਬੀੜਾਂ ਵਿਚੋਂ ਸਭ ਬਾਣੀਆਂ ਦਾ ਕ੍ਰਮ ਵੇਖ ਲੈਣਾ ।

# ਨਕਸ਼ਾ ਬਾਣੀਆਂ ਦੇ ਕ੍ਰਮ ਦਾ

| ਬਾਣੀ | ਬੀੜ ਨੰ: ੧ | ਬੀੜ ਨੰ: ੨ | ਬੀੜ ਨੰ: ੩ | ਬੀੜ ਨੰ: ੪ | ਬੀੜ ਨੰ: ੫ | ਬੀੜ ਨੰ: ੬ | ਬੀੜ ਨੰ: ੭ | ਬੀੜ ਨੰ: ੮ | ਬੀੜ ਨੰ. ੯ |
|---|---|---|---|---|---|---|---|---|---|
| ੧. ਜਾਪੁ | ੧ | ੧ | ੧ | ੧ | ੧ | ੧ | ੧ | ੧ | ੧ |
| ੨ ਅਕਾਲ ਉਸਤਤ | ੨ | ੭ | ੨ | ੨ | ੨ | ੭ | ੨ | ੨ | ੨ |
| ੩. ਬਚਿਤ੍ਰ ਨਾਟਕ | ੩ | ੨ | ੩ | ੩ | ੩ | ੨ | ੩ | ੩ | ੩ |
| ੪. ਚੰਡੀ ਚਰਿਤ੍ਰ ਉ: | ੪ | ੩ | ੪ | ੪ | ੪ | ੩ | ੪ | ੪ | ੪ |
| ੫. ਚੰਡੀ ਚਰਿਤ੍ਰ ਛੰ: | ੫ | ੪ | ੫ | ੫ | ੫ | ੪ | ੫ | ੫ | ੫ |
| ੬. ਵਾਰ ਸ੍ਰੀ ਭਗਉਤੀਜੀ | ੬ | ੯ | ੬ | ੬ | ੬ | ੯ | ੬ | ੬ | ੬ |
| ੭. ਗਜਾਨ ਪ੍ਰਬੋਧ | ੭ | ੮ | ੭ | ੭ | ੭ | ੮ | ੭ | ੭ | ੭ |
| ੮. ਅਵਤਾਰ | ੮ | ੫ | ੮ | ੮ | ੮ | ੫ | ੮ | ੮ | ੮ |
| ੯. ਹਜ਼ਾਰੇ ਦੇ ਸ਼ਬਦ | ੧੧ | ੧੩ | ੯ | ੯ | ੯ | ੧੪ | ੯ | * | ੯ |
| ੧੦. ਸ੍ਵੈਯੇ, ਜਾਗਤ ਜੋਤ | ੯ | ੧੨ | ੧੦ | ੧੦ | ੧੦ | ੧੩ | ੧੦ | ‡ | ੧੦ |
| ੧੧. ਸ੍ਵੈਯੇ-ਜੋ ਕਿਛ | ੧੦ | † | ੧੧ | ੧੧ | ੧੧ | † | ੧੧ | § | ੧੧ |
| ੧੨. ਸਸਤ੍ਰ ਨਾਮ ਮਾਲਾ | ੧੩ | ੬ | ੧੨ | ੧੨ | ੧੨ | ੬ | ੧੨ | ੯ | ੧੨ |
| ੧੩. ਪਖਜਾਨ ਚਰਿਤ੍ਰ | ੧੪ | ੧੦ | ੧੩ | ੧੩ | ੧੩ | ੧੦ | ੧੩ | ੧੦ | ੧੩ |
| ੧੪ ਅਸਫੋਟਕ | ੧੨ | ੧੧ | ੧੫ | + | ੧੪ | ੧੧ | + | + | + |
| ੧੫. ਜਫਰਨਾਮਹ | ੧੫ | ੧੪ | ੧੪ | ੧੪ | ੧੫ | ੧੫ | ੧੪ | ੧੧ | ੧੪ |

* ਬੀੜ ਨੰਬਰ ੮ ਵਿੱਚ ਅਵਤਾਰਾਂ ਵਿੱਚ ਰੁਦ੍ਰ ਅਵਤਾਰ ਅਤੇ ਪਾਰਸ ਨਾਥ ਅਵਤਾਰ ਦੇ ਵਿਚਾਲੇ "ਹਜਾਰੇ ਦੇ ਸਬਦ" ਦਿਤੇ ਹੋਏ ਹਨ।

‡ ਬੀੜ ਨੰ: ੮ ਵਿੱਚ "ਸ੍ਵੈਯੇ, ਜਾਗਤ ਜੋਤ" ਭੀ ਅਵਤਾਰਾਂ ਵਿੱਚ ਹੀ ਪਾਰਸ ਨਾਥ ਅਵਤਾਰ ਤੋਂ ਪਿਛੋਂ ਦਿਤੇ ਹੋਏ ਹਨ।

[ਬਾਕੀ ਦੇ ਨੋਟ ਦੇਖੋ ਸਫਾ ੧੮] ☞

ਇਸ ਪਰਸਪਰ ਦੇ ਕ੍ਰਮ ਭੇਦ ਨੂੰ ਹੋਰ ਸਪਸ਼ਟ ਕਰਨ ਲਈ ਅਗੇ ਸਫੇ ਵਾਰ ਨਕਸ਼ਾ ਦਿੱਤਾ ਗਿਆ ਹੈ । ਜੇ ਕੋਈ ਸੱਜਣ ਹੋਰ ਖੋਜ ਕਰਨੀ ਚਾਹੇ ਤਾਂ ਉਸਨੂੰ ਬਾਣੀਆਂ ਲੱਭਣ ਵਿੱਚ ਸਹਾਇਤਾ ਭੀ ਮਿਲ ਜਾਏਗੀ ।

---

☞ † ਬੀੜ ਨੰ: ੨ ਦੇ ਤਤਕਰੇ ਵਿੱਚ ਸ੍ਵੈਯੇ, ਜੋ ਕਿਛ ਲੇਖ ਲਿਖਯੋ ਦਾ ਵਖਰਾ ਨਾਮ ਨਹੀਂ ਆਇਆ, ਅਸਫੋਟਕ ਕਬਿਤਾਂ ਵਿੱਚ ਅਖੀਰ ਕਰਕੇ ਆਏ ਹਨ, ਓਥੇ ਭੀ ਵਖਰਾ ਸਿਰ ਲੇਖ ਨਹੀਂ ਦਿੱਤਾ ਬਲਕੇ ਵੱਖਰਾ ਪੈਰਾ ਭੀ ਨਹੀਂ, ਅਸਫੋਟਕ ੫੦ ਅੰਕ ਤੇ ਖਤਮ ਹੋਏ ਹਨ ਉਸਤੋਂ ਅਗੋਂ ਏਹ ਚਾਰ ਛੰਦ ਹਨ ਅਤੇ ਏਨ੍ਹਾਂ ਨੂੰ ੫੧. ੫੨. ੫੩. ੫੪ ਛੰਦ ਅੰਕ ਦਿਤੇ ਹੋਏ ਹਨ ਮਾਨੋ ਏਹ ਭੀ ਅਸਫੋਟਕ ਹੀ ਹਨ ।

ਏਸੇ ਪ੍ਰਕਾਰ ਬੀੜ ਨੰ: ੬ ਵਿੱਚ ਭੀ ਏਹ ਸ੍ਵੈਯੇ ਅਸਫੋਟਕ ਕਬਿਤਾਂ ਦੇ ਅਖੀਰ ਬਿਨਾ ਸਿਰਲੇਖ ਤੋਂ ਦਿਤੇ ਹੋਏ ਹਨ ।

§ ਬੀੜ ਨੰ: ੮ ਦੇ ਤਤਕਰੇ ਵਿੱਚ "ਸ੍ਵੈਯੇ ਜੋ ਕਿਛ ਲੇਖ ਲਿਖਿਓ" ਲਿਖੇ ਹਨ ਪਰ ਬੀੜ ਵਿੱਚ ਨਹੀਂ ਆਏ । ਇਸ ਬੀੜ ਦੇ ਤਤਕਰੇ ਵਿੱਚ ਦਿਤੇ ਹੋਏ ਕ੍ਰਮ ਅਨੁਸਾਰ ਬਾਣੀਆਂ ਨਹੀਂ ਲਿਖੀਆਂ ਗਈਆਂ, ਬਾਣੀਆਂ ਦਾ ਕ੍ਰਮ ਹੋਰ ਹੈ ਅਤੇ ਤਤਕਰੇ ਦਾ ਕ੍ਰਮ ਹੋਰ ਹੈ ਸ਼ਾਇਦ ਏਸੇ ਲਈ ਤਤਕਰੇ ਵਿੱਚ ਸਫੇ ਨਹੀਂ ਦਿੱਤੇ ਅਤੇ ਜੋ ਅੰਦਰ ਸਫੇ ਦਿਤੇ ਭੀ ਹਨ ਉਹ ਭੀ ਬਹੁਤ ਸਾਰੇ ਗਲਤ ਹਨ, ੩੬੪ ਤੋਂ ਅਗੋਂ ੩੫੫ ਅੰਕ ਦੇ ਦਿੱਤਾ ਹੈ ਫਿਰ ੩੯੧ ਤੋਂ ਅਗੋਂ ੩੮੨ ਸਫ਼ਾ ਦੇ ਦਿੱਤਾ ਹੈ, ਏਸੇ ਪ੍ਰਕਾਰ ਹੋਰ ਥਾਵਾਂ ਤੋਂ ਭੀ ਗਲਤ ਹਨ ॥

## ਨਕਸ਼ਾ ਬਾਣੀਆਂ ਦੇ ਸਫ਼ੇਵਾਰ ਕ੍ਰਮ ਦਾ

| ਬਾਣੀ | ਬੀੜ ਨੰ: ੧ * ਦਾ ਸਫ਼ਾ | ਬੀੜ ਨੰ: ੨ ਦਾ ਸਫ਼ਾ | ਬੀੜ ਨੰ: ੩ ਦਾ ਸਫ਼ਾ | ਬੀੜ ਨੰ: ੪ ਦਾ ਸਫ਼ਾ | ਬੀੜ ਨੰ: ੫ ਦਾ ਸਫ਼ਾ | ਬੀੜ ਨੰ: ੬ ਦਾ ਸਫ਼ਾ | ਬੀੜ ਨੰ: ੭ ਦਾ ਸਫ਼ਾ | ਬੀੜ ਨੰ: ੮ ਦਾ ਸਫ਼ਾ | ਬੀੜ ਨੰ: ੯ ਦਾ ਸਫ਼ਾ |
|---|---|---|---|---|---|---|---|---|---|
| ਜਾਪੁ | ੧ | ੧ | ੧ | ੧ | ੧ | ੧ | ੧ | ੧ | ੧ |
| ਅਕਾਲ ਉਸਤਤ | ੫ | ੩੬੭ | ੯ | ੧੦ | ੧੦ | ੬੦੩ | ੧੦ | ੫ | ੭ |
| ਬਚਿਤ੍ਰ ਨਾਟਕ | ੧੬ | ੫ | ੩੨ | ੩੮ | ੩੫ | ੯ | ੩੫ | ੨੦ | ੨੭ |
| ਚੰਡੀ ਚਰਿਤ੍ਰ ਉਕਤ ਬਿਲਾਸ | ੨੮ | ੨੩ | ੫੯ | ੬੯ | ੬੬ | ੩੫ | ੬੬ | ੩੯ | ੫੩ |
| ਚੰਡੀ ਚਰਿਤ੍ਰ ਛੰਦਾਂ ਦਾ | ੩੯ | ੩੫ | ੮੦ | ੯੫ | ੯੦ | ੫੭ | ੯੦ | ੫੪ | ੭੯ |
| ਵਾਰ ਸ੍ਰੀ ਭਗਉਤੀ ਜੀ | ੪੬ | ੩੯੫ | ੯੫ | ੧੧੩ | ੧੦੭ | ੬੪੭ | ੧੦੭ | ੬੪ | ੯੭ |
| ਗਯਾਨ ਪ੍ਰਬੋਧ | ੫੦ | ੩੯੨ | ੧੦੨ | ੧੨੧ | ੧੧੪ | ੬੨੫ | ੧੧੪ | ੬੯ | ੧੦੫ |
| ਅਵਤਾਰ | ੬੨ | ੪੪ | ੧੨੫ | ੧੪੮ | ੧੪੦ | ੭੩ | ੧੪੦ | ੮੬ | ੧੨੮ |
| ਹਜ਼ਾਰੇ ਦੇ ਸ਼ਬਦ | ੨੯੮ | ੬੭੭ | ੫੯੯ | ੬੯੦ | ੬੩੯ | ੧੧੩੪ | ੬੩੯ | ੩੫੨ | ੪੮੬ |
| ਸ੍ਵੈਯੇ ਜਾਗਤ ਜੋਤ | ੨੯੫ | ੬੭੫ | ੬੦੧ | ੬੯੩ | ੬੪੧ | ੧੧੩੦ | ੬੪੧ | ੩੬੪ | ੪੮੮ |
| ਸ੍ਵੈਯੇ-ਜੋ ਕਿਛ | ੨੯੭ | ੧੭੪ | ੬੦੪ | ੬੯੭ | ੬੪੫ | ੧੧੩੦ | ੬੪੫ | + | ੪੯੧ |
| ਸਸਤ੍ਰ ਨਾਮ ਮਾਲਾ | ੨੯੩ | ੩੨੩ | ੬੦੫ | ੬੯੭ | ੬੪੬ | ੫੨੯ | ੬੪੬ | ੩੬੬ | ੪੯੧ |
| ਪਖਯਾਨ ਚਰਿਤ੍ਰ | ੩੩੩ | ੪੦੦ | ੬੭੮ | ੭੮੭ | ੭੨੬ | ੬੫੪ | ੭੨੮ | ੪੦੬ | ੫੪੫ |
| ਅਸਫੋਟਕ | ੨੯੯ | ੬੭੧ | ੧੨੦੭ | + | ੧੨੪੪ | ੧੧੨੪ | + | + | + |
| ਜਫਰ ਨਾਮਹ | ੫੭੪ | ੬੭੮ | ੧੧੭੫ | ੧੩੬੨ | ੧੨੫੧ | ੧੧੩੬ | ੧੨੪੭ | ੭੧੨ | ੮੭੮ |

*ਪਾਠਕ ਇਸ ਗੱਲ ਦਾ ਖਿਆਲ ਰੱਖਣ ਕਿ ਬੀੜ ਨੰ: ੧. ੨ ੬. ਅਤੇ ੮ ਦੇ ਪੱਕੇ ਸਫ਼ੇ ਹਨ ।

# ਦਸਮ ਗ੍ਰੰਥ ਸਾਹਿਬ ਦਾ ਨਾਮ

੧ ਨਾਮ ਇਕ ਰੂਪ ਵਿਚ ਨਹੀਂ ਮਿਲਦਾ। ਬੀੜ ਨੰ: ੧ ਦੇ ਅਰੰਭ ਵਿਚ ਟਾਈਟਲ ਕੋਈ ਨਹੀਂ ਤਤਕਰੇ ਦੇ ਆਦਿ ਇਉਂ ਲਿਖਿਆ ਹੈ—

"ਤਤਕਰਾ ਲਿਖਿਆ ਗ੍ਰਥ ਜੀ ਕਾ ਪਾਤਸਾਹੀ ੧੦"

੨. ਬੀੜ ਨੰ: ੨ ਦੇ ਅਰੰਭ ਵਿਚ ਭੀ ਟਾਈਟਲ ਕੋਈ ਨਹੀਂ ਤਤਕਰੇ ਦੇ ਆਦਿ ਇਉਂ ਲਿਖਿਆ ਹੈ:—

"ਤਤਕਰਾ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਜੀ ਕਾ ਮੁਖਾਰ ਬਿੰਦ ਪਾਤਸਾਹੀ ੧੦"

੩. ਬੀੜ ਨੰ: ੩ ਦੇ ਅਰੰਭ ਵਿਚ ਭੀ ਟਾਈਟਲ* ਕੋਈ ਨਹੀਂ ਤਤਕਰੇ ਦੇ ਆਦਿ ਇ[illegible] ਲਿਖਿਆ ਹੈ—

"ਤਤਕਰਾ ਸ੍ਰੀ ਗੁਰੂ [illegible] ਦਸਮ ਪਾਤਸਾਹੀ ਕਾ ਲਿਖਿਆ ਸੂਚੀ ਪਤ੍ਰਕਾ"

੪. ਬੀੜ ਨੰ: ੪ ਦੇ ਟਾਈਟਲ ਉਪਰ ਇਸ ਪਰਕਾਰ ਲਿਖਿਆ ਹੈ:—

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਮ ਪਾਤਸਾਹੀ"

੫. ਬੀੜ ਨੰ: ੫ ਦੇ ਤਤਕਰੇ ਮੁਢ ਇਉਂ ਲਿਖਿਆ ਹੈ—

"ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮ ਪਾਤਸਾਹੀ ਜੀ ਕਾ ਲਿਖਜਤੇ"

੬. ਬੀੜ ਨੰ: ੬ ਦੇ ਟਾਈਟਲ ਉਪਰ ਇਸ ਤਰ੍ਹਾਂ ਲਿਖਿਆ ਹੈ—

"ਸ੍ਰੀ ਗ੍ਰੰਥ ਸਾਹਿਬ ਦਸਵੇਂ ਪਾਤਿ ਸਾਹਿਬ ਜੀ ਕਾ"

੭. ਬੀੜ ਨੰ: ੭ ਦੇ ਟਾਈਟਲ ਉਪਰ ਇਉਂ ਲਿਖਿਆ ਹੈ—

"ਸ੍ਰੀ ਦਸਮ ਗ੍ਰੰਥ ਸਾਹਿਬ ਜੀ"

---

*ਹੋਰ ਭੀ ਕਈ ਬੀੜਾਂ ਵੇਖੀਆਂ ਹਨ ਜਿਨਾਂ ਦਾ ਟਾਈਟਲ ਕੋਈ ਨਹੀਂ, ਤਤਕਰੇ ਤੋਂ ਹੀ ਅਰੰਭ ਹੁੰਦਾ ਹੈ ਸ਼ਾਇਦ ਉਸ ਸਮੇਂ ਟਾਈਟਲ ਲਿਖਣ ਦਾ ਰਵਾਜ ਘਟ ਹੋਵੇ।

੮. ਬੀੜ ਨੰ: ੮ ਦਾ ਟਾਈਟਲ ਕੋਈ ਨਹੀਂ ਤਤਕਰੇ ਦੇ ਆਦਿ ਇਉਂ ਲਿਖਿਆ ਹੈ:—

"ਤਤਕਰਾ ਗਿਰੰਥ ਜੀ ਕਾ ਲਿਖਿਆਂ"

੯. ਬੀੜ ਨੰ. ੯ ਦੇ ਟਾਈਟਲ ਉਪਰ ਇਸ ਪ੍ਰਕਾਰ ਲਿਖਿਆ ਹੈ—

"ਸ੍ਰੀ ਮਾਨ ਦਸਮ ਗੁਰੁ ਗੋਬਿੰਦ ਸਿੰਘ ਜੀ ਮਹਾਰਾਜ ਕਾ
ਦਸਮ ਗ੍ਰੰਥ ਸਾਹਿਬ"

---

# ਜਾਪੁ

੧. ਜਾਪੁ ਦੇ ੧੪੦ ਅਤੇ ੧੪੧ ਛੰਦ ਦੇ ਪਾਠ ਵਿਚ ਅਤੇ ਛੰਦ ਅੰਕਾਂ ਵਿਚ ਬਹੁਤ ਸਾਰਾ ਮਤਭੇਦ ਹੈ ਜਿਹਾ ਕਿ—

## ਬੀੜ ਨੰ: ੧. ੮. ਵਿਚ

ਅਸਿਭ ਹੈਂ ॥ ਅਗੰਮ ਹੈਂ ॥ ਅਨੀਲ ਹੈਂ ॥ ਅਨਾਦਿ ਹੈਂ ॥ ਅਜਾਤਿ ਹੈਂ ॥ ਅਜਾਦਿ ਹੈਂ ॥ ੧੪੦ ॥ ਚਰਪਟ ਛੰਦ ॥ ਤ੍ਵਪ੍ਰਸਾਦਿ ॥ ਸਰਬੰ ਹੰਤਾ ॥ ਸਰਬੰ ਗੰਤਾ ॥ ਸਰਬੰ ਖਜਾਤਾ ॥ ਸਰਬੇ ਗਜਾਤਾ ॥੧੪੧॥

## ਬੀੜ ਨੰ: ੨ ਵਿਚ*

ਅਸੰਭ ਹੈਂ ॥ ਅਗੰਭ ਹੈਂ ॥ ਅਨੀਲ ਹੈਂ ॥ ਅਨਾਦਿ ਹੈਂ ॥ ਅਨਿੱਤ ਹੈਂ ॥ ਸੁਨਿੱਤ ਹੈਂ ॥ ਅਜਾਤ ਹੈਂ ॥ ਅਜਾਦਿ ਹੈਂ ॥ ੧੪੦ ॥ ਚਰਪਟ ਛੰਦ ॥ ਤ੍ਵਪ੍ਰਸਾਦਿ ॥ ਸਰਬੰ ਹੰਤਾ ॥ ਸਰਬੰ ਗੰਤਾ ॥ ਸਰਬੰ ਖਿਯਾਤਾ ॥ ਸਰਬੰ ਗਿਯਾਤਾ ॥ ੧੪੧ ॥

---

*ਬੀੜ ਨੰ: ੨ ਵਿਚ "ਅਨਿਤ ਹੈਂ ॥ ਸੁਨਿਤ ਹੈਂ ।" ਪਿਛੋਂ ਨਿਸ਼ਾਨ ਦੇਕੇ ਹਾਸ਼ੀਏ ਪੁਰ ਲਿਖਿਆ ਹੋਇਆ ਹੈ ॥

## ਬੀੜ ਨੰ: ੩ ਵਿਚ

ਅਸੰਭ ਹੈਂ ॥ ਅਗੰਭ ਹੈਂ ॥ ਅਨਿੱਤ ਹੈਂ ॥ ਸੁਨਿਤ ਹੈਂ ॥੧੪੦॥
ਅਨੀਲ ਹੈਂ ॥ ਅਨਾਦਿ ਹੈਂ ॥ ਅਜਾਤਿ ਹੈਂ ॥ ਅਜਾਦਿ ਦੇਂ ॥ ੧੪੧ ॥

## ਬੀੜ ਨੰ: ੪. ੫. ੬. ੭ ਵਿਚ

ਅਸੰਭ ਹੈਂ ॥ ਅਗੰਭ ਹੈਂ ॥ ਅਨੀਲ ਹੈਂ ॥ ਅਨਾਦਿ ਹੈਂ ॥੧੪੦॥
ਅਨਿਤ ਹੈਂ ॥ ਸੁਨਿੱਤ ਹੈਂ ॥ ਅਜਾਤ ਹੈਂ ॥ ਅਜਾਦਿ ਹੈਂ ॥੧੪੧॥

## ਬੀੜ ਨੰ: ੯ ਵਿਚ

ਅਸੰਭ ਹੈਂ ॥ ਅਗੰਭ ਹੈਂ ॥ ਅਨੀਲ ਹੈਂ ॥ ਅਨਾਦ ਹੈਂ ॥੧੪੦॥
ਅਨੰਤ ਹੈਂ ॥ ਸੁਸਹੰਤ ਹੈਂ ॥ ਅਜਾਬਤ ਹੈਂ* ॥ ਅਜਾਦ ਹੈ ॥੧੪੧॥

੨. ਏਸੇ ਪ੍ਰਕਾਰ ਜਾਪੁ ਦੇ ੧੮੪ ਅਤੇ ੧੮੫ ਛੰਦ ਵਿਚ ਭੀ ਅੰਕਾਂ ਦਾ ਫਰਕ ਹੈ, ਜਿਵੇਂ ਬੀੜ ਨੰ: ੧. ੨. ੩. ੪. ੭. ੮. ੯ ਵਿਚ ਇਓਂ ਹੈ—

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥
ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥
ਨਮੋ ਅੰਧਕਾਰੇ ਨਮੋ ਤੇਜ ਤੇਜੇ ॥
ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ ॥ ੧੮੪ ॥
ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥
ਨਮੋ ਪਰਮ ਤਤੰ ਅਤਤੰ ਸਰੂਪੇ ॥
ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥
ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥ ੧੮੫ ॥

---

*ਇਸ ਉਰਦੂ ਦੀ ਬੀੜ ਵਿਚ ਏਨੀਆਂ ਅਸ਼ੁਧੀਆਂ ਹਨ ਕਿ ਉਨ੍ਹਾਂ ਨੂੰ ਸ਼ੁਧ ਕਰਨਾਂ ਕਠਿਨ ਹੋ ਗਿਆ ਹੈ ।

ਅਤੇ ਬੀੜ ਨੰ: ੫. ੬. ਵਿਚ ਇਉਂ ਹੈ—

ਨਮੋ ਸੂਰਜ ਸੂਰਜੇ ॥ ਨਮੋ ਚੰਦ੍ਰ ਚੰਦ੍ਰੇ ॥
ਨਮੋ ਰਾਜ ਰਾਜੇ ॥ ਨਮੋ ਇੰਦ੍ਰ ਇੰਦ੍ਰੇ ॥੧੮੪॥
ਨਮੋ ਅੰਧਕਾਰੇ ॥ ਨਮੋਂ ਤੇਜ ਤੇਜੇ ॥
ਨਮੋ ਬ੍ਰਿੰਦ ਬ੍ਰਿੰਦੇ ॥ ਨਮੋ ਬੀਜ ਬੀਜੇ ॥੧੮੫॥

ਅਰਥਾਤ ਕਿਸੇ ਨੇ ਭੁਜੰਗ ਪ੍ਰਯਾਤ ਮੰਨਕੇ ਚਾਰ ਯਗਣ ਗਣ (ISS ISS ISS ISS) ਦੀ ਤੁਕ ਕਰਕੇ ਵਿਸਰਾਮ ਦਿਤੇ ਹਨ ਅਤੇ ਕਿਸੇ ਨੇ ਅਰਧ ਭੁਜੰਗ ਪ੍ਰਯਾਤ ਸਮਝਕੇ ਦੋ ਯਗਣ ਗਣ (ISS ISS) ਦੀ ਤੁਕ ਕਰਕੇ ਵਿਸਰਾਮ ਦੇ ਦਿਤੇ ਹਨ ਜਿਸ ਲਈ ਇਕ ਅੰਕ ਦਾ ਫ਼ਰਕ ਪੈ ਗਿਆ ਹੈ।

ਬੀੜ ਨੰ: ੧. ੨. ੩. ੪. ੭. ੮. ੯ * ਦੇ ਅੰਕ ਠੀਕ ਪ੍ਰਤੀਤ ਹੁੰਦੇ ਹਨ ਕਿਉਂਕਿ ਏਸੇ ਭੁਜੰਗ ਪ੍ਰਯਾਤ ਛੰਦ ਦਾ ਅਗਲਾ ੧੮੬ ਅਤੇ ੧੮੭ ਛੰਦ ਓਸੇ ਚਾਲ ਦਾ ਹੈ ਅਰਥਾਤ ਚਾਰ ਯਗਣ ਗਣ ਦੀ ਤੁਕ ਹੈ।

੩. ਜਾਪੁ ਦੇ ਅੰਤ ਛੰਦ ਅੰਕ ਬੀੜ ਨੰ ੧. ੨. ੬. ੭. ੮ ਵਿਚ ੧੯੮ ਹੈ ਅਤੇ ਬੀੜ ਨੰ: ੩. ੪. ੫. ੯ ਵਿਚ ੧੯੯ ਹੈ ਅਤੇ ਕਈਆਂ ਗੁਟਕਿਆਂ ਵਿਚ ੨੦੦ ਭੀ ਹੈ ਇਸਦਾ ਕਾਰਨ ਇਕ ਤਾਂ ੧੪੦ ਤੇ ੧੪੧ ਛੰਦ ਵਿਚ ਪਾਠ ਭੇਦ ਅਤੇ ਛੰਦ ਅੰਕ ਦਾ ਵਧ ਘਟ ਹੋਣਾ ਹੈ।

ਦੂਸਰਾ ਕਾਰਨ ੧੮੪ ਤੇ ੧੮੫ ਛੰਦ ਦਾ ਅੰਕ ਭੇਦ ਹੈ ਕਿਸੇ ਨੇ "ਅਰਧ ਭੁਜੰਗ ਪ੍ਰਯਾਤ" ਮੰਨਕੇ ਅੰਕ ਵਧਾ ਦਿਤਾ ਹੈ ਅਤੇ ਕਿਸੇ ਨੇ ਪੂਰਾ "ਭੁਜੰਗ ਪ੍ਰਯਾਤ" ਸਮਝਕੇ ਅੰਕ ਘਟਾ ਦਿਤਾ ਹੈ।

---

*ਬੀੜ ਨੰ: ੩. ੪. ੯ ਵਿਚ ਏਥੇ ੧੮੪ ਦੀ ਥਾਂ ੧੮੫, ੧੮੫ ਦੀ ਥਾਂ ੧੮੬, ੧੮੬ ਦੀ ਥਾਂ ੧੮੭ ਅਤੇ ੧੮੭ ਦੀ ਥਾਂ ੧੮੮ ਛੰਦ ਅੰਕ ਹੈ।

ਤੀਸਰਾ ਕਾਰਨ ਲਿਖਾਰੀਆਂ ਦਾ ਅਗਜਾਤ ਹੋਣਾ ਤੇ ਉਨ੍ਹਾਂ ਦ
ਬੇਪ੍ਰਵਾਹੀ ਭੀ ਹੈ, ਬੀੜ ਨੰ: ੨ ਵਿਚ ਲਿਖਾਰੀ ਨੇ ਜਾਪੁ ਦੇ "ਭਗਵਤ
ਛੰਦ ਤ੍ਵਪ੍ਰਸਾਦ ਕਥਤੇ" ਦੇ ਅਗੇ ਭੀ ੧੦੩ ਅੰਕ ਦੇ ਦਿਤਾ ਹੈ, ਬੀ
ਨੰ: ੬ ਵਿਚ ਜਾਪੁ ਦੇ ੧੯੭ ਛੰਦ ਅੰਕ ਦੀ ਥਾਂ ਭੀ ੧੯੬ ਹੀ ਦਿੱਤ
ਹੋਇਆ ਹੈ ਅਰਥਾਤ ੧੯੬ ਦੋ ਵੇਰ ਦਿੱਤਾ ਗਿਆ ਹੈ
ਇਸ ਪ੍ਰਕਾਰ ਦੇ ਕਈ ਕਾਰਨ ਹਨ ਜਿਨ੍ਹਾਂ ਕਰਕੇ ਜਾਪੁ ਦੇ ਛੰਦ ਅੰਕ
ਵਿਚ ਫਰਕ ਆ ਗਿਆ ਹੈ, ਨਿਸਚੇ ਰੂਪ ਤੇ ਏਹ ਕਹਿਣਾਂ ਕਿ 'ਅਮ
ਠੀਕ ਹੈ' ਬੜਾ ਕਠਿਨ ਹੈ ਅਤੇ ਏਹ ਇਕ ਜਨੇ ਦਾ ਕੰਮ ਨਹੀਂ, ਇ
ਤਰੁਟੀ ਨੂੰ ਦੂਰ ਕਰਨਾ ਹੁਣ ਵਿਦਵਾਨਾਂ ਦਾ ਫ਼ਰਜ਼ ਹੈ ।

---

# ਅਕਾਲ ਉਸਤਤ

(੧) ਬੀੜ ਨੰ: ੧. ੨. ੩. ੫ ੭. ੮ ਦੇ ਤਤਕਰੇ ਵਿੱਚ "
ਅਕਾਲ ਜੀ ਕੀ ਉਸਤਤ" 'ਜਾਂ ਅਕਾਲ ਉਸਤਤ" ਲਿਖਿਆ ਹੈ ਅ
ਬਾਣੀ ਦੇ ਅਰੰਭ ਵਿੱਚ "ਉਤਾਰ ਖਾਸੇ ਦਸਖਤ ਕਾ ਪਾਤਸਾਹੀ ੧੦
ਲਿਖਿਆ ਹੈ ।

(੨) ਬੀੜ ਨੰ: ੪. ੬ ਦੇ ਤਤਕਰੇ ਵਿੱਚ ਭੀ ਤੇ ਬਾਣੀ ਦੇ ਅਰੰ
ਵਿੱਚ ਭੀ "ਉਤਾਰ ਖਾਸੇ ਦਸਖਤ ਕਾ ਪਾਤਸ਼ਾਹੀ ੧੦" ਹੀ ਲਿਖਿਆ ਹੈ

(੩) ਬੀੜ ਨੰ: ੯ ਦਾ ਤਤਕਰਾ ਹੈ ਹੀ ਨਹੀਂ ਬਾਣੀ ਉਪ
"ਉਤਾਰ ਖਾਸੇ ਦਸਖਤ ਕਾ ਪਾਤਸਾਹੀ ੧੦" ਹੀ ਲਿਖਿਆ ਹੈ ।

---

# ਚੰਡੀ ਚਰਿਤ੍ਰ ਛੰਦਾਂ ਦਾ

ਬੀੜ ਨੰ: ੨ ਵਿੱਚ ੨੩੫ ਵਾਂ ਛੰਦ ਲਿਖਾਰੀ ਕੋਲੋਂ ਭੁਲ ਨ
ਰਹਿ ਗਿਆ ਹੈ ।

---

## ਵਾਰ ਸ੍ਰੀ ਭਗਉਤੀ ਜੀ ਕੀ

(੧) ਇਸ ਬਾਣੀ ਦੇ ਆਦਿ ਵਿੱਚ ਸਭ ਥਾਈਂ "ਵਾਰ ਸ੍ਰੀ ਭਗਉਤੀ ਜੀ ਕੀ" ਹੀ ਲਿਖਿਆ ਹੋਇਆ ਹੈ ਪਰ

ਬੀੜ ਨੰ: ੨ ੬ ਦੇ ਤਤਕਰੇ ਵਿੱਚ ਇਸਨੂੰ "ਵਾਰ ਦੁਰਗਾ ਕੀ" ਲਿਖਿਆ ਹੈ।

(੨) ਇਸ ਦਾ ਨਾਮ "ਚੰਡੀ ਦੀ ਵਾਰ" ਆਮ ਪ੍ਰਸਿੱਧ ਹੈ ਪਰ ਉਕਤ ਬੀੜਾਂ ਵਿੱਚ ਏਹ ਨਾਮ ਨਹੀਂ ਆਇਆ।

## ਰਾਮਾ ਅਵਤਾਰ

(੧) ਬੀੜ ਨੰ: ੬ ਵਿੱਚ ਛੰਦ ੬੫੮ ਤੇ ੬੫੯ ਆਪਸ ਵਿੱਚ ਬਦਲੇ ਹੋਏ ਹਨ।

(੨) ਬੀੜ ਨੰ: ੬ ਵਿੱਚ ੮੪੦ ਛੰਦ ਦੀ ਪਹਿਲੀ ਦੂਜੀ ਤੁਕ ਆਪਸ ਵਿੱਚ ਬਦਲੀ ਹੋਈ ਹੈ।

## ਕ੍ਰਿਸ਼ਨਾ ਅਵਤਾਰ

(੧) ਕ੍ਰਿਸ਼ਨਾ ਅਵਤਾਰ ਦਾ ੩੮੧ ਛੰਦ ਸ੍ਵੈਯਾ ਹੈ ਯਥਾ—

"ਗੋਪ ਕਹੇ ਏਹ ਸਾਧਨ ਕੇ"

ਏਹ ਸ੍ਵੈਯਾ ਬੀੜ ਨੰ: ੪. ੭. ੮. ੯ ਵਿੱਚ ਦੋ ਵੇਰ ਲਿਖਿਆ ਗਿਆ ਹੈ ਵੇਖੋ ਛੰਦ ਅੰਕ ੩੮੪।

(੨) ਕ੍ਰਿਸਨਾ ਅਵਤਾਰ ਦੇ ੨੪੯੧ ਅੰਕ ਦਾ ਦੋਹਰਾ—

*"ਸਤਰਹ ਸੈ ਪੈਤਾਲ ਮੈ, ਸਾਵਨਿ ਸੁਦਿ ਥਿਤ ਦੀਪ।

---

* ਇਸ ਦੋਹਰੇ ਵਿੱਚ 'ਕ੍ਰਿਸਨਾ ਅਵਤਾਰ' ਪੁਸਤਕ ਦੇ ਬਣਨ ਦਾ ਪਤਾ ਦਿਤਾ ਹੈ—"ਜਮਨਾ ਕਿਨਾਰੇ ਪੌਂਟੇ ਨਗਰ ਵਿੱਚ ੧੭੪੫ ਸਾਵਣ ਸੁਦੀ ੭"।

ਨਗਰ ਪਾਂਵਟਾ ਸੁਭ ਕਰਨ, ਜਮੁਨਾ ਬਹੇ ਸਮੀਪ ॥''

ਬੀੜ ਨੰ: ੧. ੬. ੮. ਵਿੱਚ ਕੋਈ ਨਹੀਂ ਅਤੇ ਬੀੜ ਨੰ: ਵਿੱਚ ਹੈ ਪਰ ਛੰਦ ਅੰਕ ੨੪੮੯ ਹੈ ਏਸੇ ਪ੍ਰਕਾਰ ਬੀੜ ਨੰ: ੪ ਵਿੱਚ ਭੀ ਪਰ ਛੰਦ ਅੰਕ ੨੪੯੦ ਹੈ ।

(੩) ਬੀੜ ਨੰ ੬ ਵਿੱਚ ੧੫੬੫ ਵਾਂ ਛੰਦ ਲਿਖਾਰੀ ਕੋਲੋਂ ਗ ਗਿਆ ਹੈ ।

---

# ਹਜ਼ਾਰੇ ਦੇ ਸ਼ਬਦ

੧. ਬੀੜ ਨੰ: ੧ ਦੇ ਤਤਕਰੇ ਵਿੱਚ ਏਨ੍ਹਾਂ ਨੂੰ ''ਰੇ ਮਨ ਐ ਸਬਦ ਪਾਤਸਾਹੀ ੧੦'' ਲਿਖਿਆ ਹੈ ।

੨. ਬੀੜ ਨੰ: ੨ ਦੇ ਤਤਕਰੇ ਵਿੱਚ ਏਨ੍ਹਾਂ ਨੂੰ ਇਕ ਜਗ੍ਹਾ ''ਬਿਸ ਪਦੇ'' ਅਤੇ ਇਕ ਥਾਵੇਂ ''ਹਜ਼ਾਰੇ ਦੇ ਸ਼ਬਦ'' ਲਿਖਿਆ ਹੈ ।

੩. ਬੀੜ ਨੰ: ੬ ਦੇ ਤਤਕਰੇ ਵਿੱਚ ਭੀ ਏਨਾਂ ਨੂੰ ''ਬਿਸਨ ਪਦੇ ਹੀ ਲਿਖਿਆ ਹੈ ।

੪. ਬਾਕੀ ਸਭ ਬੀੜਾਂ ਵਿੱਚ ''ਰਾਮਕਲੀ ਪਾਤਸਾਹੀ ੧੦ ਕਰਕੇ ਹੀ ਲਿਖਿਆ ਹੈ ।

ਪਰੰਤੂ ''ਹਜਾਰੇ ਦੇ ਸਬਦ'' ਨਾਮ ਨਾਲ ਬਹੁਤੇ ਪ੍ਰਸਿੱਧ ਹਨ ।

੫. ਬੀੜ ਨੰ: ੧ ਵਿੱਚ—

''ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ'' ਦੀ ਥਾਂ

''ਮਿਤ੍ਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ'' ਪਾਠ ਹੈ ।

੬. ਬੀੜ ਨੰ: ੨ ਵਿੱਚ ਏਹ ਸ਼ਬਦ ''ਖਿਆਲ ਪਾਤਸਾਹੀ ੧੦: ਮਿਤ੍ਰ ਪਿਆਰੇ ਨੂੰ ਹਾਲ'' ਅਸਫੋਟਕ ਕਬਿਤਾਂ ਵਿੱਚ ੪੨ ਛੰਦ ਤੋਂ ਅ ਆਇਆ ਹੈ ਅਤੇ ਇਸ ਨੂੰ ੪੩ ਅੰਕ ਦਿੱਤਾ ਹੋਇਆ ਹੈ । ਓਥੇ ਭੀ

ਪਾਠ ਹੈ— 'ਮਿਤ੍ਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ'

ਪਰ ਪਿਛੋਂ ਕਿਸੇ ਨੇ ਹਜਾਰੇ ਦੇ ਸ਼ਬਦਾਂ ਵਿੱਚ ਇਸ ਨੂੰ ਨਾ ਵੇਖਕੇ ਬਾਹਰ ਹਾਸ਼ੀਏ ਤੇ ਭੀ ਲਿਖ ਦਿੱਤਾ ਹੈ ਜਿਸ ਵਿੱਚ—

"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ" ਪਾਠ ਹੈ।

੭. ਇਸ ਬੀੜ ਨੰ: ੨ ਵਿੱਚ ਹਜਾਰੇ ਦੇ ਸਬਦ ੧੦ ਦੀ ਥਾਵੇਂ ੧੨ ਹਨ। ਦੋ ਸ਼ਬਦ ਉਹ ਹਨ ਜਿਨਾਂ ਦਾ ਜ਼ਿਕਰ ਤੁਸੀ ਪਿਛੇ ਭੂਮਿਕਾ ਵਿੱਚ ਪੜ੍ਹ ਆਏ ਹੋ।

੮. ਬੀੜ ਨੰ: ੬ ਵਿੱਚ ਭੀ ਉਕਤ ਦੋ ਸ਼ਬਦ ਵਧੀਕ ਹਨ ਸਿਰਫ "ਪਚਿ ਪਚਿ" ਦੀ ਥਾਂ "ਪ੍ਰਪੰਚ" ਪਾਠ ਹੈ, "ਜੋਗ ਕੋ ਜੋਰਾ" ਦੀ ਥਾਂ "ਜੋਰ ਕੋ ਜੋਰਾ" ਪਾਠ ਹੈ ਅਤੇ 'ਪ੍ਰੇਮ ਪਯੂਖਹਿ' ਦੀ ਥਾਂ "ਪਰਮ ਪਯੂਖਹਿ' ਪਾਠ ਹੈ।

੯ ਇਸ ਬੀੜ ਨੰ: ੬ ਵਿੱਚ ਹਜਾਰੇ ਦੇ ਸ਼ਬਦਾਂ ਅੰਦਰ "ਖਿਆਲ ਪਾਤਸਾਹੀ ੧੦' ਸ਼ਬਦ ਨਹੀਂ ਹੈ ਜਿਸ ਕਰਕੇ ਸਾਰੇ ਸ਼ਬਦ ੧੧ ਹਨ। ਉਕਤ ਖਿਆਲ ਪਾਤਸਾਹੀ ੧੦ ਦਾ ਸਬਦ ਅਸਫੋਟਕ ਕਬਿਤਾਂ ਵਿੱਚ ੪੨ ਛੰਦ ਤੋਂ ਅਗੇ ਦੇਕੇ ਉਸਨੂੰ ੪੩ ਅੰਕ ਦਿੱਤਾ ਹੋਇਆ ਹੈ।

੧੦. ਬੀੜ ਨੰ: ੨ ੬. ਵਿੱਚ ਸ਼ਬਦਾਂ ਦਾ ਕ੍ਰਮ ਹੋਰ ਬੀੜਾਂ ਨਾਲ ਨਹੀਂ ਮਿਲਦਾ।

੧੧. ਬੀੜ ਨੰ: ੧ ਵਿੱਚ "ਖਿਆਲ ਪਾਤਸਾਹੀ ੧੦" ਦਾ ਸ਼ਬਦ ਦਸ ਨੰਬਰ ਪੁਰ ਹੈ। ਹੋਰਨਾਂ ਬੀੜਾਂ ਵਿੱਚ ਆਮ ਕਰਕੇ ੬ ਨੰਬਰ ਉਪਰ ਹੈ।

੧੨. ਇਸ ਬੀੜ ਨੰ: ੧ ਵਿੱਚ "ਸੋ ਕਿਮ ਮਾਨਸ ਰੂਪ ਕਹਾਏ" ਸ਼ਬਦ ਦੀ "ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹਿ ਨੇਤ ਕਹਾਏ" ਏਹ ਤੁਕ ਨਹੀਂ ਹੈ।

———

# ਸ੍ਵੈਯੇ, ਜਾਗਤ ਜੋਤ

੧. ਏਹ ਸਾਰੇ ਸ੍ਵੈਯੇ ੩੩ ਹਨ ਪਰ ਬੀੜ ਨੰ: ੧. ੪. ੭. ੮
ਵਿੱਚ ੩੨ ਹਨ "ਜਾਗਤ ਜੋਤ ਜਪੈ ਨਿਸ ਬਾਸਰ" ਏਹ ਸੈਯਾ ਏਨ੍ਹਾਂ ਬੀੜ
ਵਿੱਚ ਹੈ ਹੀ ਨਹੀਂ ।

---

# ਸਸਤ੍ਰ ਨਾਮ ਮਾਲਾ ਪੁਰਾਣ

੧. ਬੀੜ ਨੰ: ੩ ਦੇ ਤਤਕਰੇ ਵਿਚ ਇਸਨੂੰ "ਨਾਮ ਮਾਲਾ"
ਲਿਖਿਆ ਹੈ ਅਤੇ ਬਾਣੀ ਦੇ ਅਰੰਭ ਵਿਚ "ਨਾਮ ਮਾਲਾ ਪੁਰਾਣ"
ਲਿਖਿਆ ਹੈ ।

੨. ਬੀੜ ਨੰ: ੫. ੬. ੭. ਦੇ ਤਤਕਰੇ ਵਿਚ "ਸਸਤ੍ਰ ਨਾਮ ਮਾਲਾ"
ਲਿਖਿਆ ਹੈ ਅਤੇ ਬਾਣੀ ਉਪਰ "ਸਸਤ੍ਰ ਨਾਮ ਮਾਲਾ ਪੁਰਾਣ"
ਲਿਖਿਆ ਹੈ ।

੩. ਬੀੜ ਨੰ: ੧. ੨. ੮. ਦੇ ਤਤਕਰੇ ਵਿਚ "ਸਸਤ੍ਰ ਨਾਮ ਮਾਲਾ"
ਲਿਖਿਆ ਹੈ ਅਤੇ ਬਾਣੀ ਦੇ ਅਰੰਭ ਵਿਚ ਕੋਈ ਸਿਰਲੇਖ ਨਹੀਂ ।

---

# ਪਖ੍ਯਾਨ ਚਰਿਤ੍ਰ

੧. ਬੀੜ ਨੰ: ੧ ਦੇ ਤਤਕਰੇ ਵਿਚ "ਚਰਿਤ੍ਰ ਚਾਰ ਸੈ ਚਾਰ"
ਅਤੇ ਬਾਣੀ ਦੇ ਆਦਿ "ਪਖ੍ਯਾਨ ਚਰਿਤ੍ਰ" ਲਿਖਿਆ ਹੈ ।

੨. ਬੀੜ ਨੰ: ੨. ੬ ਦੇ ਤਤਕਰੇ ਵਿਚ "ਚਰਿਤ੍ਰ ਪਖ੍ਯਾਨ ਕੀ
ਕਥਾ" ਲਿਖਿਆ ਹੈ ਅਤੇ ਬਾਣੀ ਦੇ ਆਦਿ ਕੋਈ ਸਿਰਲੇਖ ਨਹੀਂ ।

੩. ਬੀੜ ਨੰ: ੩ ਦੇ ਤਤਕਰੇ ਵਿਚ "ਚਰਿਤ੍ਰ" ਅਤੇ ਬਾਣੀ ਦੇ
ਆਦਿ "ਪਖ੍ਯਾਨ ਚਰਿਤ੍ਰ" ਲਿਖਿਆ ਹੈ ।

੪. ਬੀੜ ਨੰ: ਪ. ੭. ਦੇ ਤਤਕਰੇ ਵਿਚ "ਚਰਿਤ੍ਰ ਭਗਉਤੀ ਜੀ ਕਾ" ਅਤੇ ਬਾਣੀ ਦੇ ਆਦਿ "ਪਖ਼ਜਾਨ ਚਰਿਤ੍ਰ" ਲਿਖਿਆ ਹੈ।

ਪ.ਏਹ ਚਰਿਤ੍ਰ ਗਿਣਤੀ ਵਿਚ ਸਾਰੇ ੪੦੪ ਹਨ ਪਰੰਤੂ ਬੀੜ ਨੰ:੪, ੯ ਵਿਚ ਚਰਿਤ੍ਰ ੩੨ਪ ਕੋਈ ਨਹੀਂ ਦਿਤਾ ਹੋਇਆ ਅਤੇ ੩੨੪ ਚਰਿਤ੍ਰ ਦੀ ਸਮਾਪਤੀ ਦੇ ਨਾਲ ਹੀ ੩੨ਪ ਦੀ ਸਮਾਪਤੀ ਲਿਖ ਦਿਤੀ ਹੈ। ਯਥਾ—

"ਇਤ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚੀਸ ਚਰਿਤ੍ਰ ਸਮਾਪਤ ਮਸਤ ਸੁਭ ਮਸਤ"

ਏਹੀ ਕਾਰਨ ਹੈ ਕਿ ਅੰਤ ਵਿਚ ਗਿਣਤੀ ੪੦੪ ਦੀ ਥਾਂ ੪ ਪ ਹੋ ਗਈ ਹੈ, ਅਸਲ ਵਿਚ ਜਿਸ ਚਰਿਤ੍ਰ ਨੂੰ ਏਥੇ ਤਕ ੩੨੬ ਲਿਖਿਆ ਹੈ ਉਹ ੩੨ਪ ਚਾਹੀਦਾ ਸੀ। ਫੇਰ ਚਰਿਤ੍ਰਾਂ ਦੀ ਗਿਣਤੀ ੪੦੪ ਹੀ ਹੁੰਦੀ।

੬. ਬੀੜ ਨੰ: ੭ ਵਿਚ ਭੀ ੩੨ਪ ਚਰਿਤ੍ਰ ਕੋਈ ਨਹੀਂ ਪਰ ੩੨ਪ ਦੀ ਸਮਾਪਤੀ ਭੀ ਨਹੀਂ ਵਿਖਾਈ, ੩੨੪ ਚਰਿਤ੍ਰ ਤੋਂ ਪਿਛੋਂ ਅਗਲੇ ਚਰਿਤ੍ਰ ਦੀ ਸਮਾਪਤੀ ਵਿਚ ੩੨ਪ ਦੀ ਸਮਾਪਤੀ ਲਿਖਣੀ ਚਾਹੀਦੀ ਸੀ ਪਰ ਇਸ ਬੀੜ ਵਿਚ ੩੨੬ ਦੀ ਲਿਖੀ ਹੈ ਭਾਵ ਏਹ ਕਿ ੩੨੪ ਤੋਂ ਅਗੇ ੩੨੬ ਅੰਕ ਦੇ ਦਿਤਾ ਹੈ ਤੇ ੩੨ਪ ਛਡ ਦਿਤਾ ਹੈ ਜਿਸ ਕਰਕੇ ਇਸ ਬੀੜ ਵਿਚ ਭੀ ਅੰਤ ਨੂੰ ਚਰਿਤ੍ਰਾਂ ਦੀ ਗਿਣਤੀ ੪੦ਪ ਹੋ ਗਈ ਹੈ।

੭. ਬੀੜ ਨੰਬਰ ੩ ਵਿੱਚ ਚਰਿਤ੍ਰ ੪੦੨ ਦੇ ਅੰਤ ਸਮਾਪਤੀ ਦੇਨ ਵੇਲੇ ਅੱਖਰਾਂ ਵਿੱਚ ਚਾਰ ਸੌ ਦੋ ਅਤੇ ਹਿੰਦਸਿਆਂ ਵਿੱਚ ੪੦੩ ਲਿਖ ਦਿੱਤਾ ਹੈ, ਯਥਾ—

"ਇਤਿ ਸ੍ਰੀ ਚਰਿਤ੍ਰ ਪਖਿਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੈ ਦੁਇ ਚਰਿਤ੍ਰ ਸਮਾਪਤ ॥ ਮਸਤੁ ਸੁਭ ਮਸਤੁ ॥ ੪੦੩ ॥"

ਏਸੇ ਪ੍ਰਕਾਰ ੪੦੩ ਦੀ ਥਾਂ ੪੦੪ ਅੰਕ ਲਿਖ ਦਿਤਾ ਹੈ ਅਤੇ ੪੦੪ ਦੇ ਅੰਤ ਕੋਈ ਅੰਕ ਨਹੀਂ ਦਿਤਾ ਜਿਸਦਾ ਮਤਲਬ ਏਹ

ਹੋਇਆ ਕਿ ਚਰਿਤ੍ਰ ਸਾਰੇ ੪੮੪ ਹੀ ਹਨ ਪਰ ਲਿਖਾਰੀ ਦੀ ਉਕਤ ਭੁਲ ਕਰਕੇ ਅੰਤ ਵਿਚ ੪੦੫ ਦਾ ਭੁਲੇਖਾ ਪੈਂਦਾ ਹੈ ।

੮ ਬੀੜ ਨੰ: ੨ ਬਿਚ ਪਹਿਲੇ ਚਰਿਤ੍ਰ ਦੀ ਸਮਾਪਤੀ ਦੇ ਪਿਛੋਂ— "ਤੁਮ ਭਵਾਨੀ ਜੀ ਮੁਝੈ ਰਖਿਆ ਕਰ ਹੱਥ ਦੇਤ ਰਹੋ" ਲਿਖਿਆ ਹੈ। ਅਤੇ ਕੁਝ ਮਾਤ੍ਰਾਂ ਦੇ ਫਰਕ ਨਾਲ ਬੀੜ ਨੰ: ੬ ਵਿੱਚ ਭੀ ਹੈ, ਹੋਰ ਬੀੜਾਂ ਦੇ ਨਹੀਂ ।

੯. ਬੀੜ ਨੰ: ੨ ਵਿੱਚ ਚਰਿਤ੍ਰ ੩੪੯ ਅਤੇ ੩੫੦ ਆਪਸ ਵਿੱਚ ਬਦਲੇ ਹੋਏ ਹਨ ਏਸੇ ਪ੍ਰਕਾਰ ਚਰਿਤ੍ਰ ੩੬੨ ਅਤੇ ੩੬੩ ਭੀ ਆਪਸ ਵਿਚ ਬਦਲੇ ਹੋਏ ਹਨ ।

੧੦. ਬੀੜ ਨੰ: ੬ ਵਿੱਚ ਚਰਿਤ੍ਰ ੪੦੪ ਦਾ ੩੭ ਵਾਂ ਛੰਦ ਲਿਖਾਰੀ ਤੋਂ ਰਹਿ ਗਿਆ ਹੈ ।

---

## ਅਸਫੋਟਕ

੧. ਏਨ੍ਹਾਂ ਦਾ ਠੀਕ ਨਾਮ "ਅਸਫੋਟਕ" ਹੀ ਹੈ ਪਰ ਬੀੜ ਨੰ: ੧. ੨. ਵਿਚ "ਅਸਫੋਕਟ" ਲਿਖਿਆ ਹੈ ।

੨. ਇਹ ਸਾਰੇ ਕਬਿਤ ਸ੍ਵੈਯੇ ੪੯ ਹਨ ਪਰ ਬੀ ਨੰ: ੬. ਵਿੱਚ ੫੦ ਲਿਖੇ ਹਨ, ਇਕ ਇਸ ਲਈ ਵਧ ਗਿਆ ਹੈ ਕਿ "ਖਿਆਲ ਪਾਤਸਾਹੀ ੧੦ = ਮਿਤ੍ਰ ਪਿਆਰੇ ਨੂੰ ਹਾਲ" ਇਹ ਸ਼ਬਦ ੪੨ ਛੰਦ ਤੋਂ ਅਗੇ ਦੇ ਕੇ ਉਸ ਨੂੰ ੪੩ ਅੰਕ ਦਿੱਤਾ ਹੋਇਆ ਹੈ ।

੩. ਬੀੜ ਨੰ: ੨ ਵਿਚ ਉਕਤ ਸਬਦ ਅਸਫੋਟਕਾਂ ਵਿਚ ਹੋਣ ਕਰਕੇ ਅਤੇ "ਸ੍ਵੈਯੇ, ਜੋ ਕਿਛ ਲੇਖ ਲਿਖਿਓ" ਦੇ ਚਾਰ ਅੰਕ ਵਧ ਜਾਣ ਕਰਕੇ ਸਾਰੇ ਛੰਦ ਅੰਕ ੫੪ ਹੋ ਗਏ ਹਨ ।

੪ ਬੀੜ ਨੰ: ੪. ੭. ੮. ੯ ਵਿਚ ਇਹ ਅਸਫੋਟਕ ਹੈਨ ਹੀ ਨਹੀਂ ।

੫. ਬੀੜ ਨੰ: ੧ ਵਿਚ ੧੯ ਅੰਕ ਦੇ ਸ੍ਵੈਯੇ ਦੀ ਤੀਜੀ ਚੌਥੀ ਤੁਕ ਅਤੇ ੩੦ ਅੰਕ ਦੇ ਕਬਿਤ ਦੀ ਦੂਜੀ ਤੀਜੀ ਤੁਕ ਆਪਸ ਵਿਚ ਬਦਲੀ ਹੋਈ ਹੈ॥

੬. ਬੀੜ ਨੰ: ੫ ਵਿਚ ਅਸਫੋਟਕਾਂ ਦੇ ਅਖੀਰ ੪੯ ਅੰਕ ਦੇ ਕੇ ਪਿਛੋਂ "ਲਖੀ ਜੰਗਲ ਖਾਲਸਾ" ਏਹ ਸਬਦ ਦਿੱਤਾ ਹੋਇਆ ਹੈ।

---

# ਜਫਰ ਨਾਮਹ

੧. "ਜਫਰ ਨਾਮਹ" ਇਕ ਅਤੀ ਪ੍ਰਸਿੱਧ ਬਾਣੀ ਹੈ ਪਰੰਤੂ ਬੀੜ ਨੰਬਰ ੬ ਦੇ ਤਤਕਰੇ ਵਿੱਚ ਭੀ ਤੇ ਬਾਣੀ ਦੇ ਅਰੰਭ ਵਿੱਚ ਭੀ ਇਸ ਨੂੰ "ਜੰਗ ਨਾਮਾ ਕਰਕੇ ਲਿਖਿਆ ਹੈ।

੨. ਬੀੜ ਨੰਬਰ ੨ ਦੇ ਤਤਕਰੇ ਵਿੱਚ ਇਕ ਥਾਂ "ਜੰਗ ਨਾਮਾ" ਤੇ ਦੂਜੀ ਥਾਂ "ਜਫਰ ਨਾਮਹ" ਲਿਖਿਆ ਹੈ।

੩. ਬੀੜ ਨੰਬਰ ੮ ਦੇ ਤਤਕਰੇ ਵਿੱਚ "ਬੈਂਤ ਪਾਤਸ਼ਾਹੀ ੧੦" ਅਤੇ ਬਾਣੀ ਦੇ ਆਦ "ਜਫਰ ਨਾਮਹ" ਲਿਖਿਆ ਹੈ॥

੪. ਕਈ ਵਿਦ੍ਵਾਨ 'ਜਫਰ ਨਾਮਹ" ਇਕ ਵੱਖਰੀ ਬਾਣੀ ਦਸਦੇ ਹਨ, ਅਤੇ "ਹਿਕਾਯਤਾਂ" ਵੱਖਰੀ ਬਾਣੀ ਮੰਨਦੇ ਹਨ, ਏਹ ਵਿਚਾਰ ਇਸ ਪ੍ਰਕਰਣ ਤੋਂ ਬਾਹਰ ਹੈ, ਏਥੇ ਕੇਵਲ 'ਪਾਠਾਂਤ੍ਰ ਹੀ ਵਿਖਾਣੇ ਹਨ ਏਹ ਗੱਲ ਬੜੇ ਸ਼ੋਕ ਦੀ ਹੈ ਕਿ ਇਸ ਬਾਣੀ ਦਾ ਸ਼ੁੱਧ ਪਾਠ ਅਤੀ ਦੁਰਲੱਭ ਹੋ ਗਿਆ ਹੈ, ਇਸ ਵਿਚ ਏਨੀਆਂ ਭੁੱਲਾਂ ਹਨ ਕਿ ਜੇ ਸਾਰੇ ਪਠਾਂਤ੍ਰ ਲਿਖੇ ਜਾਣ ਤਾਂ ਇੱਕ ਟ੍ਰੈਕਟ ਵੱਖਰਾ ਬਣ ਸਕਦਾ ਹੈ, ਇਸ ਦਾ ਸ਼ੁੱਧ ਪਾਠ ਲੱਭਣ ਦੀ ਬੜੀ ਲੋੜ ਹੈ।

੫. ਪਹਿਲੀ ਹਿਕਾਯਤ ਦੇ ਤੇਹਰਵੇਂ ਬੈਤ ਦੇ ਆਦ "ਦਾਸਤਾਨ"

ਪਦ ਲਿਖਿਆ ਹੋਇਆ ਪਰ ਬੀੜ ਨੰ: ੬ ਵਿੱਚ ਏਹ ਨਹੀ, ਬੀੜ ਨੰ: ੨ ਵਿੱਚ ਪਿਛੋਂ ਕਿਸੇ ਨੇ ਹਾਸੀਏ ਪੁਰ ਲਿਖ ਦਿੱਤਾ ਹੈ।

੬. ਪਹਿਲੀ ਹਿਕਾਯਤ ਆਮ ਬੀੜਾਂ ਵਿੱਚ ੧੧੧ ਅੰਕ ਤੇ ਸਮਾਪਤ ਹੁੰਦੀ ਹੈ ਪਰ ਬੀੜ ਨੰ: ੫ ਵਿੱਚ ੧੧੫ ਅੰਕ ਤੇ ਸਮਾਪਤਿ ਲਿਖੀ ਹੈ।

੭. ਬੀੜ ਨੰਬਰ ੧ ਵਿੱਚ ੧੧੧ ਅੰਕ ਤਕ ਬੈਤ ਲਿਖਕੇ ਅਗੇ ਥਾਂ ਕੁਝ ਖਾਲੀ ਛੱਡ ਕੇ ਫਿਰ

੧ ੴਵਾਹਿਗੁਰੂ ਜੀ ਕੀ ਫਤੇ॥

ਲਿਖੀ ਹੈ, ਉਸਤੋਂ ਅਗੇ ਜੋ ਬੈਤ ਲਿਖਿਆ ਹੇ ਉਸ ਨੂੰ ੧੧੨ ਅੰਕ ਦਿੱਤਾ ਹੈ ਇਸ ਤਰ੍ਹਾਂ ੧੧੫ ਤੇ ਜਾ ਕੇ "ਹਿਕਾਯਤ" ਪਦ ਦਿੱਤਾ ਹੈ ਅਗੋਂ ਬੈਤ ਦਾ ਅੰਕ ੧ ਤੋਂ ਸ਼ੁਰੂ ਕੀਤਾ ਹੋਇਆ ਹੈ, ਇਸ ਬੀੜ ਵਿੱਚ ਪਹਿਲੀ ਹਿਕਾਯਤੀ ਦੀ ਸਮਾਪਤੀ ਭਾਵੇਂ ੧੧੧ ਤੇ ਮਸਝੋ ਭਾਵੇਂ ੧੧੫ ਪੁਰ

੮. ਬੀੜ ਨੰ: ੬ ਵਿਚ ਦਸਵੀਂ ਹਿਕਾਯਤ ਦੇ ਬੈਤ ਬਹੁਤ ਸਾਰੇ ਗਯਾਰਵੀ ਹਿਕਾਯਤ ਵਿੱਚ ਮਿਲਦੇ ਹਨ ਅਤੇ ਗਜ਼ਾਰਵੀਂ ਹਿਕਾਯਤ ੨੭ ਅੰਕ ਤੱਕ ਦੇ ਕੇ ਗ੍ਰੰਥ ਸਾਹਿਬ ਬੀ ਸਮਾਪਤੀ ਲਿਖ ਦਿਤੀ ਹੈ ਅਰਥਾਤ ਗਯਾਰਵੀਂ ਭੀ ਅਗੋਂ ਸਾਰੀ ਛੱਡ ਦਿਤੀ ਹੈ ਅਤੇ ਬਾਹਰਵੀਂ ਸਾਰੀ ਦੀ ਸਾਰੀ ਨਹੀਂ ਦਿੱਤੀ।

੯. ਬੀੜ ਨੰ: ੨ ਵਿੱਚ ਪਹਿਲੀ ਹਿਕਾਯਤ ੧੧੧ ਤੱਕ ਲਿਖਕੇ ਅਗੇ "ਹਿਕਾਯਤ" ਪਦ ਲਿਖਿਆ ਹੈ ਫਿਰ ਚਾਰ ਬੈਤ ਲਿਖੇ ਹਨ ਜਿਨ੍ਹਾਂ ਨੂੰ ੧. ੨. ੩. ੪ ਕ੍ਰਮ ਅਨੁਸਾਰ ਅੰਕ ਦਿੱਤੇ ਹੋਏ ਹਨ। ਫਿਰ "ਵਾਹਿ ਗੁਰੂ ਜੀ ਕੀ ਫਤੇ" ਲਿਖਕੇ ਬੈਤ ੧ ਅੰਕ ਤੋਂ ਸ਼ੁਰੂ ਕੀਤਾ ਹੈ॥

## ਮਾਝ ਸ੍ਰੀ ਮੁਖਵਾਕ ਪਾਤਸਾਹੀ ੧੦

# ਲਖੀ ਜੰਗਲ ਖਾਲਸਾ

੧. ਬੀੜ ਨੰ:੫ ਵਿਚ ਅਸਫੋਟਕਾਂ ਦੇ ਅਖੀਰ ਛੰਦ ਅੰਕ ੪੯ ਦੇ ਪਿਛੋਂ ਏਹ ਸ਼ਬਦ ਲਿਖਿਆ ਹੋਇਆ ਹੈ, ਯਥਾ-

੧ ਓ ਵਾਹਿਗੁਰੂ ਜੀ ਕੀ ਫਤੇ ॥

## ਮਾਝ ਸ੍ਰੀ ਮੁਖਵਾਕ ਪਾਤਸਾਹੀ ਦਸ ੧੦

ਲਖੀ ਜੰਗਲ ਖਾਲਸਾ ਦੀਦਾਰ ਆਇ ਲਗਾ ਤਬ ਉਚਾਰ ਹੋਇਆ ॥<br>
ਸੁਣ ਕੈ ਸੱਦੁ ਮਾਹੀ ਦਾ ਮੇਹੀ ਪਾਣੀ ਘਾਹੁ ਮੁਤੋ ਨੇ ॥<br>
ਕਿਸ ਨਾਲ ਨ ਰਲੀਆ ਕਾਈ ਕੋਈ ਸੌਕ ਪਿਯੋ ਨੇ ॥<br>
ਗਇਆ ਫਿਰਾਕੁ ਮਿਲਿਆ ਮਿਤੁ ਮਾਹੀ ਤਾਹੀ ਸੁਕਰ ਕੀਤੋ ਨੇ ॥ ੧ ॥

੨. ਬੀੜ ਨੰ: ੮ ਵਿੱਚ ਏਹ ਸ਼ਬਦ ਹਜਾਰੇ ਦੇ ਸ਼ਬਦਾਂ ਵਿੱਚ ਹੈ ਅਤੇ ਖਿਆਲ ਪਾਤਸਾਹੀ ੧੦ ਦਾ ਸ਼ਬਦ ਤੇ ਏਹ ਸ਼ਬਦ ਕੋਲੋ ਕੋਲ ਹਨ।

੩. ਇਸ ਸ਼ਬਦ ਦੀ ਪਹਿਲੀ ਤੁਕ ਇਸ ਪ੍ਰਕਾਰ ਪ੍ਰਸਿੱਧ ਹੈ—

"ਲਖੀ ਜੰਗਲ ਖਾਲਸਾ ਆਇ ਦੀਦਾਰ ਕੀਤੋ ਨੇ"

ਪਰ ਉਕਤ ਦੋਹਾਂ ਬੀੜਾਂ ਵਿੱਚ ਏਸੇ ਪ੍ਰਕਾਰ ਹੈ—

ਦਾਸ ਨੂੰ ਇੱਕ ਪੁਰਾਤਮੀ ਗੁਟਕਾ ਹੱਥ ਲੱਗਾ ਹੈ, ਜਿਸ ਵਿੱਚ "ਮੈਸਾ ਹਰਿ ਸੁਖ ਮਨਾ ਅਤੇ ਮਾਲ ਕਉਸ ਦੀ ਵਾਰ ਹੈ, ਇਸ ਗੁਟਕੇ ਦੇ ਪਹਿਲੇ ਸਫੇ ਉਪਰ ਮਾਝ ਸ੍ਰੀ ਮੁਖਵਾਕ ਪਾਤਿਸਾਹੀ ੧੦ ਦਾ ਏਹ ਸਬਦ ਦਿੱਤਾ ਹੋਇਆ ਹੈ, ਪਾਠ ਵਿੱਚ ਕੁਝ ਫਰਕ ਹੈ, ਯਥਾ—

ਲਖੀ ਜੰਗਲ ਖਾਲਸਾ ਦੀਦਾਰ ਲਗਾ ਤਬ ਉਚਾਰ ਹੋਇਆ ।

ਸੁਣਕੈ ਸਦ ਮਾਹੀ ਦਾ ਮੇਹੀ ਪਾਣੀ ਘਾਹ ਮਤੋ ਨੇ ।

ਕਿਸੇ ਨਾਲ ਨਾ ਰਲੀਆ ਕਾਈ ਕੋਈ ਸੋਕ ਪਇਓ ਨੇ ।

ਗਇ ਫਿਕਰ ਮਿਲਿਜਾ ਮਿਤੁ ਮਾਹੀ ਤਾਹੀ ਸੁਕਰ ਕੀਤੋ ਨੇ ।

---

# ਦਸਮ ਗ੍ਰੰਥ ਸਾਹਿਬ ਦੀ ਸਮਾਪਤੀ

ਬੀੜ ਨੰ: ੧. ੨. ੪. ੫. ੬. ੭. ੮. ੯. ਵਿੱਚ ਦਸਮ ਗ੍ਰੰ
ਸਾਹਿਬ ਦੀ ਸਮਾਪਤੀ "ਜਫਰ ਨਾਮਹ" ਪਰ ਹੈ ਅਤੇ ਬੀੜ ਨੰ: ੩ ਵਿੱ
ਅਸਫੋਟਕ ਕਬਿਤਾਂ ਪੁਰ ਹੈ ।

---

# ਸੂਚਨਾ

੧, ਆਪ ਇਹ ਸੁਣਕੇ ਹੈਰਾਨ ਹੋਵੋਗੇ ਕਿ ਦਸਮ ਗ੍ਰੰਥ ਵਿਚ ਏਨਾਂ ਪਾਠ ਭੇਦ ਹੋ ਗਿਆ ਹੈ ਕਿ ਇਕ ਪਾਠ ਦੇ ਦੋ ੨ ਤਿੰਨ ੨ ਬਲਕੇ ਕਿਧਰੇ ੨ ਚਾਰ ੨ ਪੰਜ ੨ ਪਾਠਾਂਤ੍ਰ ਭੀ ਵੇਖਣ ਵਿਚ ਆ ਰਹੇ ਹਨ। ਏਸੇ ਲਈ ਅੱਗੇ ਚਲਕੇ ਪਾਠ ਭੇਦ ਵਿਖਾਨ ਲਗਿਆਂ ਪਹਿਲੋਂ ਦੋ ਖਾਨੇ ਛੋਟੇ ਬਣਾਏ ਹਨ-

ਇਕ ਵਿੱਚ ਛੰਦ ਦੀ ਗਿਣਤੀ ਦੇ ਅੰਕ ਦਿਤੇ ਹਨ।

ਦੂਜੇ ਵਿੱਚ ਤੁਕ ਦੀ ਗਿਣਤੀ ਦੇ ਅੰਕ ਦਿਤੇ ਹਨ।

ਫੇਰ ਚਾਰ ਖਾਨੇ ਵੱਡੇ ਬਨਾਏ ਹਨ,

| | | | | | |
|---|---|---|---|---|---|
| ਪਹਿਲੇ | ਖਾਨੇ | ਵਿੱਚ | ਪਹਿਲਾ | ਪਾਠ | ਹੈ |
| ਦੂਜੇ | ,, | ,, | ਦੂਜਾ | ,, | ,, |
| ਤੀਜੇ | ,, | ,, | ਤੀਜਾ | ,, | ,, |
| ਚੋਥੇ | ,, | ,, | ਚੌਥਾ | ,, | ,, |

ਅਤੇ ਜੇਕਰ ਕਿਸੇ ਦੇ ਪੰਜ ਜਾਂ ਛੇ ਪਾਠ ਮਿਲੇ ਹਨ ਤਾਂ ਉਹ ਪੰਜਵਾਂ ਛੇਵਾਂ ਪਾਠ ਥੱਲੇ ਟਿਪਣਾਂ ਦੇਕੇ ਵਿਖਾ ਦਿਤਾ ਹੈ।

੨. ਓਨ੍ਹਾਂ ਪਾਠਾਂਤ੍ਰਾਂ ਥੱਲੇ ਉਨ੍ਹਾਂ ੨ ਬੀੜਾਂ ਦੇ ਨੰਬਰ ਦਿਤੇ ਹਨ ਜਿਨ੍ਹਾਂ ੨ ਬੀੜਾਂ ਵਿਚ ਉਹ ਪਾਠ ਹੈ।

ਆਪ ਪਿਛੇ ਇਹ ਪੜ੍ਹ ਆਏ ਹੋ ਕਿ ਇਸ ਪਾਠ ਭੇਦ ਨੂੰ ਮਾਲੂਮ ਕਰਨ ਲਈ ਨੌ ਬੀੜਾਂ ਇਕੱਤ੍ਰ ਕੀਤੀਆਂ, ਏਨ੍ਹਾਂ ਸਾਰੀਆਂ ਦਾ ਪਾਠ ਵਖੋ ਵਖ ਵਿਖਾਨਾ ਔਖਾ ਸੀ ਦੂਸਰੀ ਗਲ ਇਹ ਕਿ ਕੁਝ ਬੀੜਾਂ ਦਾ ਪਾਠ ਆਪਸ ਵਿਚ ਮਿਲਦਾ ਜੁਲਦਾ ਸੀ ਇਸ ਲਈ ਉਨ੍ਹਾਂ ਵਿਚੋਂ **ਪਹਿਲੀਆਂ ਛੇ ਬੀੜਾਂ** ਦਾ ਪਾਠ ਵੇਖਿਆ ਗਿਆ

ਹੈ, ਜਿਸ ੨ ਬੀੜ ਵਿਚ ਜੇਹੜਾ ੨ ਪਾਠ ਹੈ ਉਸ ੨ ਪਾਠ ਥੱਲੇ ਉ
ਉਸ ਬੀੜ ਦਾ ਨੰਬਰ ਦੇ ਦਿਤਾ ਹੈ, ਯਥਾ--

## ਜਾਪੁ

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾ |
|---|---|---|---|---|---|
| ੨੩ | ੨ | ਨਮਸਤਸਤ<br>੧. ੨. ੪. ੫ ੬. | ਨਮੋ ਸਰਬ<br>੩ | | |

ਇਸ ਦਾ ਮਤਲਬ ਇਹ ਹੋਇਆ ਕਿ ਬੀੜ ਨੰ: ੧, ੨. ੪
੫ ੬ ਵਿਚ ਜਾਪੁ ਸਾਹਿਬ ਦੇ ੨੩ ਛੰਦ ਦੀ ਦੂਜੀ ਤੁਕ ਵਿ
"ਨਮਸਤਸਤ" ਪਾਠ ਹੈ ਅਤੇ ਬੀੜ ਨੰ: ੩ ਵਿਚ ਇਸ ਪਾਠ ਦ
ਥਾਵੇਂ "ਨਮੋਸਰਬ" ਪਾਠ ਹੈ। ਇਸੇ ਪ੍ਰਕਾਰ ਹੀ ਸਾਰੇ ਸਮਝ ਲੈਣੇ।

## ਚੇਤੇ ਰੱਖਨ ਵਾਲੀ ਗੱਲ

੩ ਇਕ ਗੱਲ ਬੜੀ ਜ਼ਰੂਰੀ ਯਾਦ ਰੱਖਨ ਵਾਲ਼ੀ ਹੈ ਕਿ
ਕਿਸੇ ਬੀੜ ਵਿਚੋਂ ਕਿਸੇ ਪਾਠ ਦੇ ਵੇਖਨ ਦੀ ਲੋੜ ਪਵੇ ਤਾਂ ਪਹਿਲੇ
ਛੰਦ ਅੰਕ ਮਿਲਾਣਾ ਚਾਹੀਦਾ ਹੈ ਅਤੇ ਜੇ ਉਸ ਛੰਦ ਵਿਚ ਉ
ਪਾਠ ਨਾ ਮਿਲੇ ਤਾਂ ਅਗੋਂ ਪਿਛੋਂ ਹੋਰ ਪਾਠ ਮਿਲਾਕੇ ਉਹ ਛੰ
ਲਭ ਲੈਣਾ ਚਾਹੀਦਾ ਹੈ ਕਿਉਂਕਿ ਛੰਦ ਅੰਕਾਂ ਵਿਚ ਬੜੀ ਗੜ
ਬੜ ਹੈ।

## ਗੁਟਕੇ

੪, ਆਰੰਭ ਵਿਚ ਕੁਝ ਗੁਟਕਿਆਂ ਦੇ ਉਦਾਹਰਣ ਭੀ ਦਿ
ਹਨ ਅਤੇ ਬ੍ਰੈਕਟਾਂ ਵਿਚ ਲਿਖ ਦਿਤਾ ਹੈ ਗੁਟਕਾ ਨੰਬਰ ਫਲਾਣ
। ਉਹ ਗੁਟਕੇ ਨੰਬਰਵਾਰ ਇਹ ਸਮਝਣੇ--

(ਗੁਟਕਾ ਨੰ: ੧) "ਦਸ ਗ੍ਰੰਥੀ" ਮੁਫੀਦ ਆਮ ਪ੍ਰੈਸ ਲਾਹੌਰ ਦਾ ਸੰ: ੧੯੦੩ ਦਾ ਛਪਿਆ ਹੋਇਆ।

(ਗੁਟਕਾ ਨੰ: ੨) "ਨਿਤ ਕਰਮ" ਪ੍ਰਕਾਸ਼ਕ ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ।

(ਗੁਟਕਾ ਨੰ: ੩) "ਖਾਲਸਾ ਨਿਤ ਨੇਮ" ਟੀਕਾ ਗਿਆਨੀ ਸ਼ੇਰ ਸਿੰਘ ਜੀ ਛੇਵੀਂ ਐਡੀਸ਼ਨ, ਖਾਲਸਾ ਪ੍ਰਦੇਸੀ ਮਾਲਵਾ ਪ੍ਰੈਸ ਅੰਮ੍ਰਿਤਸਰ ਸੰ: ੧੯੩੧ ਦਾ ਛਪਿਆ ਹੋਇਆ।

(ਗੁਟਕਾ ਨੰ: ੪) "ਸੁੰਦਰ ਗੁਟਕਾ" ੨੭ ਬਾਣੀਆਂ ਵਾਲਾ ਗੁਰਮਤ ਨਸ਼ਨਲ ਏਜੰਸੀ ਦਾ ਸੋਧਿਆ ਹੋਇਆ ਪ੍ਰਕਾਸ਼ਕ-ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

(ਗੁਟਕਾ ਨੰ: ੫) "ਨਿੱਤ ਨੇਮ) ੧੩ ਬਾਣੀਆਂ ਵਾਲਾ ਕਾਰੋਨੇਸ਼ਨ ਪ੍ਰੈਸ ਅੰਮ੍ਰਿਤਸਰ ਦਾ ਛਪਿਆ ਹੋਇਆ।

(ਗੁਟਕਾ ਨੰ: ੬) "ਸੁੰਦਰ ਗੁਟਕਾ" ੧੩ ਬਾਣੀਆਂ ਵਾਲਾ ਪ੍ਰਕਾਸ਼ਕ ਭਾਈ ਕ੍ਰਿਪਾਲ ਸਿੰਘ ਹਜ਼ੂਰੀਆ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

## ਚੰਡੀ ਚਰਿਤ੍ਰ

ਆਪ ਨੇ ਵੇਖਿਆ ਹੈ ਜੋ ਚੰਡੀ ਚਰਿਤ੍ਰ ਦੋ ਹਨ ਕਿਸੇ੨ ਬੀੜ ਵਿੱਚ ਏਨ੍ਹਾਂ ਦੇ ਨਖੇੜੇ ਲਈ ਪਹਿਲੇ ਨਾਲ "ਚੰਡੀ ਚਰਿਤ੍ਰ ਉਕਤ ਬਿਲਾਸ" ਲਿਖਿਆ ਹੈ ਅਤੇ ਦੂਜੇ ਨਾਲ "ਚੰਡੀ ਚਰਿਤ੍ਰ ਛੰਦਾਂ ਦਾ" ਲਿਖਿਆ ਹੈ।

ਸੋ ਜਿਥੇ ਉਕਤ ਬਿਲਾਸ ਨਾਲ ਲਿਖਿਆ ਹੋਵੇ ਉਹ ਪਹਿਲਾ ਸਮਝ ਲੈਣਾ ਅਤੇ ਜੋ ਛੰਦਾਂ ਦਾ ਕਰਕੇ ਲਿਖਿਆ ਹੋਵੇ ਓਹ ਦੂਸਰਾ ਸਮਝ ਲੈਣਾ।

# ਹੋਰ ਬਾਣੀਆਂ

ਕਿਸੇ ਖਾਸ ੨ ਬੀੜ ਵਿੱਚ ਇਸਤੋਂ ਵਧੀਕ ਬਾਣੀਆਂ ਭੀ ਹਨ, ਯਥਾ–

ਸੰਸਾ ਹਰਿ

## ਸੁਖ ਮਨਾ

ਇਸ ਬਾਂਣੀ ਦੀਆਂ ੨੪ ਪੌੜੀਆਂ ਹਨ, ਹਰ ਇਕ ਪੌੜੀ ਨਾਲ ਇਕ ਸਲੋਕ ਤੇ ਇਕ ਸੋਰਠਾ ਹੈ।

## ਵਾਰ ਮਾਲ ਕਉਸ ਕੀ

ਇਸ ਬਾਣੀ ਦੀਆਂ ੧੧ ਪੌੜੀਆਂ ਹਨ, ਹਰ ਇਕ ਪੌੜੀ ਦੇ ਅੰਤ ਏਹ ਤੁਕ ਆਉਂਦੀ ਹੈ–

"ਨਾਨਕ ਜੋ ਪ੍ਰਭ ਭਾਵਹਿਗੇ ਹਰਿ ਜੀ ਹਰਿ ਮੰਦਰ ਆਵਹਿਗੇ"

## ਵਾਰ ਸ੍ਰੀ ਭਗਉਤੀ ਜੀ ਕੀ

ਇਸ ਨਾਮ ਦੀਆਂ ਦੋ ਵਾਰਾਂ ਹਨ, ਇਕ ਤਾਂ ੫੫ ਪੌੜੀਆਂ ਦੀ ਉਹ ਹੈ ਜੋ ਹਰ ਇਕ ਬੀੜ ਵਿੱਚ ਦੋਹਾਂ ਚੰਡੀ ਚਰਿਤ੍ਰਾਂ ਪਿਛੋਂ ਆਉਂਦੀ ਹੈ। ਦੂਜੀ ਉਹ ਹੈ ਜੋ--

"ਭਗਤ ਭਗੌਤੀ ਤਿਸਹ ਕੀ ਜੋ ਜਨ ਧੀਰ ਧਰੈ"

ਤੋਂ ਅਰੰਭ ਹੁੰਦੀ ਹੈ ਏਹ ਭੀ ਕਿਸੇ ਵਿਰਲੀ ਬੀੜ ਵਿੱਚ ਹੀ ਵੇਖੀਂਦੀ ਹੈ। ਇਕ ਬੀੜ ਭਾਈ ਸੁਖਾ ਸਿੰਘ ਪਟਨੇ ਸਾਹਿਬ ਦੇ ਗ੍ਰੰਥੀ ਨੇ ਲਿਖੀ ਜਿਸ ਵਿਚ ਛਕੇ, ਭਗੌਤੀ ਸਤੋਤ੍ਰ ਆਦਿਕ ਕਈ ਬਾਣੀਆਂ ਵਧੀਕ ਲਿਖੀਆਂ ਜਿਸਦੇ ਕਈ ਉਤਾਰੇ ਹੋਰ ਭੀ ਹੋਏ।

---

# ਪ੍ਰਾਰਥਨਾ

ਲੋੜ ਹੈ ਕਿ ਪੰਥ ਦੇ ਮੁਖੀਏ ਮਿਲਕੇ ਇਸ ਪਾਠ ਭੇਦ ਦੀ ਤਰੁਟੀ ਨੂੰ ਦੂਰ ਕਰਨ ਲਈ ਕੋਈ ਯੋਗ ਉਪਰਾਲਾ ਕਰਨ ਹਿਤ ਸ਼ੀਘਰ ਤਿਆਰ ਹੋਣ, ਸੰਮਤ ੧੯੫੪ ਵਿਚ ਭੀ ਕਝ ਪ੍ਰੇਮੀ ਤੇ ਉਦਮੀ ਸੱਜਣਾਂ ਨੇ ਸੋਧਕ ਕਮੇਟੀ ਬਣਾਕੇ ਸ਼ਲਾਘਾ ਯੋਗ ਯਤਨ ਕੀਤਾ ਸੀ ਪਰ ਪੰਥ ਦੇ ਵਿਦਵਾਨਾਂ ਦੀ ਬਹੁ ਸੰਮਤੀ ਪ੍ਰਾਪਤ ਕਰਕੇ ਇਕ ਪਾਠ ਨਿਸਚੇ ਨਾ ਹੋ ਸਕਿਆ, ਵਾਹਿਗੁਰੂ ਕਰੇ ਕਿ ਕੰਮ ਕਰਨ ਦੇ ਸ਼ੌਕ ਵਾਲੇ ਕੁਝ ਸਜਣ ਅਜੇਹੇ ਨਿਤਰਨ ਜੋ ਇਸ ਕਾਰਜ ਦੇ ਕਰਨ ਲਈ ਲੱਕ ਬੰਨ੍ਹ ਲੈਣ ਅਤੇ ਓਨ੍ਹਾਂ ਚਿਰ ਓਨ੍ਹਾਂ ਦੇ ਨੇੜੇ ਅਕੇਵਾਂ ਤੇ ਥਕੇਵਾਂ ਨਾ ਆਵੇ ਜਿਨਾਂ ਚਿਰ ਉਹ ਇਸ ਕੰਮ ਨੂੰ ਪੂਰੀ ਤਰ੍ਹਾਂ ਸਿਰੇ ਨਾ ਚਾਹੜ ਲੈਣ ।

—o—

# ਜਾਪੁ

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧ | ੩ | ਅਨਭਉ<br>੧. ੩. ੪. ੬. | ਅਨਭਵ<br>੨, ੫ | | |
| ੧ | ੬ | ਸੁਮਤਿ<br>੪. | ਸੁਮਤ<br>੧, ੨, ੫, ੬ | ਸਮਤਿ<br>੩, | |
| ੧੬ | ੪ | ਨਿਰਾਸਰੇ<br>੧. ੨ ੩. ੪. ੫ ੬ | ਨਿਰਾਸ੍ਰੇ<br>(ਗੁਟਕਾ ਨੰ: ੨,੩,੪) | | |
| ੨੩ | ੨ | ਨਮਸਤਸਤ<br>੧ ੨ ੪. ੫. ੬ | ਨਮੋ ਸਰਬ<br>੩, | | |
| ੩੩ | ੩ | ਅਜੇ ਹੈਂ<br>੧, ੨, ੩, ੪, ੫, ੬ | ਅਜੇਯ ਹੈਂ<br>(ਗੁਟਕਾ ਨੰ: ੩) | | |
| ੫੦ | ੧ | ਕਲੰਕੰ ਬਿਨਾਨੇ<br>੧, ੨, ੪, ੫, ੬ | ਕਲੰਕੀ ਬਿਨਾਨੇ<br>੩, | | |
| ੫੦ | ੧ | ਬਿਨਾਨੇ ॥ ਕਲੰਕੀ<br>੧, ੨, ੩, ੪, ੫, ੬ | ਬਿਨਾਨੇ ਕਲੰਕੀ<br>(ਗੁਟਕਾ ਨੰ:੨,੩,੪,੫) | | |
| ੫੦ | ੨ | ਰਾਜੇਸ੍ਵਰੰ<br>੬, | ਰਾਜੇ ॥ ਸ੍ਵਰੰ<br>੧, ੨, ੩, ੪, ੫ | | |
| ੫੧ | ੧ | ਜੋਗੇਸ੍ਵਰੰ<br>[illegible] | ਜੋਗੇ ॥ ਸ੍ਵਰੰ<br>[illegible] | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੫੧ | ੨ | ਰਾਜੇਸ੍ਵਰ<br>੬, | ਰਾਜੇ ॥ ਸਰੈਂ<br>੧, ੨, ੩, ੪, ੫ | | |
| ੫੨ | ੨ | ਗਜਾਤਾ<br>੧, | ਗਿਆਤਾ<br>੨, ੪, ੫, ੬ | ਗਿਯਾਤਾ<br>੩, | |
| ੫੩ | ੨ | ਜੋਗੇਸ੍ਵਰੈਂ<br>੬, | ਜੋਗੇ ॥ ਸੁਰੈਂ<br>੧, ੨, ੩, ੪, ੫ | | |
| ੬੦ | ੧ | ਪਰਮ ਪਰਮ<br>੧, ੨, ੩, ੪, ੫, ੬ | ਪਰੈਂ ਪਰਮ<br>(ਗੁਟਕਾ ਨੰ:੨,੩,੪,੫) | | |
| ੬੦ | ੧ | ਪਰਮੇਸ੍ਵਰੈਂ<br>੩, ੬, | ਪਰਮੇ ॥ ਸ੍ਵਰੈਂ<br>੧, ੨, ੪, ੫ | | |
| ੬੦ | ੨ | ਦਯਾਲੰ<br>੧, | ਦਇਆਲੰ<br>੪, | ਦਿਆਲੰ<br>੨, ੩, ੫, ੬ | |
| ੬੧ | ੨ | ਸਮਸਤੇ<br>੧, ੨, ੩, ੪, ੫, ੬ | ਸਮਸਤੇ<br>(ਗੁਟਕਾ ਨੰ. ੨) | | |
| ੬੧ | ੨ | ਸਮੱਸਤਸਤੁ<br>੧, | ਸਮੱਸਤੰਸਤ<br>੩, | ਸਮਸਤਸਤ<br>੨, ੪, ੫, ੬ | |
| ੭੦ | ੧ | ਗਜਾਨੰ<br>੧, | ਗਿਆਨੰ<br>੨, ੩, ੪, ੫, ੬ | | |
| ੭੩ | ੨ | ਸਰਬ ਦਾ ਰਿਧ<br>੧, ੩, ੬ | ਸਰਬ ਦਾ ॥ ਰਿਧ<br>੨, ੪, ੫ | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੭੩ | ੨ | ਰਿਧਿ<br>੪, | ਰਿਧ<br>੨, ੫, ੬ | ਰਿੱਧ<br>੧, ੩ | |
| ੮੩ | ੨ | ਥਾਪਜੋ<br>੧, | ਥਾਪਿਓ<br>੨, ੩, ੪, ੫, ੬ | | |
| ੮੩ | ੩ | ਪੂਰਨ<br>੧, ੨, ੩, ੫, ੬ | ਪੂਰਨਿ<br>੪, | | |
| ੮੩ | ੪ | ਰਚਜੋ<br>੧, | ਰਚਿਓ<br>੫, ੬ | ਰਚਿਯੋ<br>੨, ੩, ੪ | |
| ੮੫ | ੧ | ਆਪ<br>੩, ੫, ੬ | ਆਪਿ<br>੧, ੨, ੪ | | |
| ੮੫ | ੧ | ਅਵਧੂਤ<br>੧, ੨, ੪, ੫. ੬ | ਅਵਿਧੂਤ<br>੩, | | |
| ੮੬ | ੪ | ਸਿੰਮ੍ਰਿਤਿ<br>੧, ੪, ੫, ੬ | ਸਿਮ੍ਰਿਤ<br>੨. | ਸਿਮ੍ਰਿਤ<br>੩, | |
| ੯੨ | ੧ | ਗਨਿ<br>੧, ੨, ੪ | ਗਨ<br>੩, ੫, ੬ | | |
| ੯੩ | ੧ | ਆਲਿਸਜ<br>੬, | ਆਲਿਸਯ<br>੨, ੪, ੫, | ਆਲਿੱਸਜ<br>੩, | ਆੱਲਿਸਯ<br>੧, |
| ੯੩ | ੨ | ਆਦ੍ਰਿਸਜ<br>੪, ੫, ੬ | ਅਦ੍ਰਿਸਯ<br>੨, | ਆੱਦ੍ਰਿਸਜ<br>੧ ੩, | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੯੩ | ੩ | ਭਰਨਾਢਜ<br>੧, ੨, ੩, ੪, ੫, ੬ | ਭਰਨਾਦ੍ਵਜ<br>(ਗੁਟਕਾ ਨੰ: ੩) | | |
| ੯੩ | ੪ | ਡੰਡ<br>੪, ੫, ੬ | ਡੋਢ<br>੧, ੨, ੩ | | |
| ੯੬ | ੧ | ਚੱਡ੍ਰ<br>੧, ੩, ੫, ੬ | ਚੱਡ੍ਰ<br>੨, ੪ | | |
| ੯੮ | ੩ | ਮਾਨਿਯੈ<br>੩, | ਮਾਨਯੈ<br>੧, ੨, ੪, ੫, ੬ | | |
| ੧੦੬ | ੪ | ਅਨਭਉ<br>੨, ੪, ੫, ੬ | ਅਨਭੌ<br>੧, ੩ | | |
| ੧੧੧ | ੧ | ਮਾਨਿਯੈ<br>੨, ੪, ੫, ੬ | ਮਾਨਯੈ<br>੧. | ਮਾਨ ਹੈ<br>੩, | |
| ੧੧੧ | ੨ | ਦਾਨਿਯੈ<br>੨, ੪, ੫, ੬ | ਦਾਨਯੈ<br>੧, | ਦਾਨ ਹੈ<br>੩, | |
| ੧੧੧ | ੩ | ਗਉਨੈ<br>੨, ੪, ੫, ੬ | ਗੌਨੈ<br>੧, ੩ | | |
| ੧੧੧ | ੪ | ਭਉਨੈ<br>੨, ੪. ੫, ੬ | ਭੌਨੈ<br>੧, ੩ | | |
| ੧੧੮ | ੧ | ਮਾਨਿਯੈ<br>੧, ੨, ੪, ੫, ੬ | ਮਾਨਯੈ<br>੩, | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੧੮ | ੨ | ਸਦੈਵੈ<br>੧, ੨, ੩, ੪, ੫, ੬ | ਕਿ ਸਦੈਵੈਂ<br>(ਗੁਟਕਾ ਨੰ: ੨) | | |
| ੧੧੮ | ੨ | ਪ੍ਰਧਾਨਿਯੈ<br>੧, ੨, ੪, ੫, ੬ | ਪ੍ਰਧਾਨਯੈ<br>੩, | | |
| ੧੨੮ | ੨ | ਅਨਾਦਿ<br>੧, ੨, ੩, ੪ | ਅਨਾਦੌ<br>੫, | ਅਨਾਦੇ<br>੬, | ਅਨਾਦੀ<br>(ਗੁਟਕਾ ਨੰ: ੨, ੪,੫) |
| ੧੩੨ | ੪ | ਪ੍ਰਜੁਗਤਿ<br>੧, ੨, ੩. ੪, ੬ | ਪ੍ਰਜੁਗਤ<br>੫, | | |
| ੧੪੨ | ੩ | ਖਜਾਤਾ<br>੧, ੩ | ਖਿਆਤਾ<br>੪, ੫, ੬ | ਖਿਯਾਤਾ<br>੨, | |
| ੧੪੨ | ੪ | ਗਜਾਤਾ<br>੧, ੩ | ਗਿਆਤਾ<br>੪, ੫, ੬ | ਗਿਯਾਤਾ<br>੨, | |
| ੧੫੩ | ੩ | ਸਿਕੰਨ<br>੧, ੨, ੩, ੪, ੫, ੬ | ਸਿਕਨ<br>ਗੁਟਕਾ ਨੰ: ੩) | ਸ਼ਿਕਨ<br>(ਗੁਟਕਾ ਨੰ: ੪) | |
| ੧੫੩ | ੪ | ਫਿਕੰਨ<br>੧, ੨, ੩, ੪, ੫, ੬ | ਫਿਕਨ<br>(ਗੁਟਕਾ ਨੰ: ੩, ੪) | | |
| ੧੬੧ | ੩ | ਅਰਿਬਰ<br>੫, | ਅਹਬਰ<br>੧ ੨, ੩, ੪, ੬ | | |
| ੧੬੪ | ੪ | ਗਤਿ ਮਿਤਿ<br>੧, ੨, ੪, ੫, ੬ | ਗਤਿ ਮਿਤ<br>੩, | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੬੬ | ੩ | ਆਜਾਨੁ<br>੨, | ਆਜਾਨ<br>੧ ੩ ੪, ੫, ੬ | | |
| ੧੭੧ | ੨ | ਅਰ ਘਾਲਯ ਹੈਂ<br>੧, ੪, ੫, ੬ | ਅਰੁ ਘਾਲਯ ਹੈਂ<br>੨, ੩ | | |
| ੧੭੨ | ੪ | ਸਰਬ ਉਬਾਰਨ<br>੧ ੨, ੩, ੪, ੫, ੬ | ਸਰਬੁ ਬਾਰਨ<br>(ਗੁਟਕਾ ਨੰ: ੨, ੪) | ਸਰਬੁ ਉਬਾਰਨ<br>(ਗੁਟਕਾ ਨੰ ੩) | |
| ੧੭੮ | ੧ | ਅਮ੍ਰਿਤਾ<br>੧, ੨, ੫, ੬ | ਅੰਮ੍ਰਿਤਾ<br>੩, ੪ | | |
| ੧੮੨ | ੩ | ਰਿਪ<br>੧, ੨, ੩, ੪, ੫, ੬ | ਰਿਪੁ<br>ਗੁਟਕਾ ਨੰ: ੨, ੪) | | |
| ੧੮੪ | ੨ | ਸਰਬਾਤਮ<br>੫, ੬ | ਸਰਬ ਆਤਮ<br>੧ ੨, ੩, ੪ | | |
| ੧੯੯ | ੧ | ਚੱਤ੍ਰ ਚੱਕ੍ਰ<br>੧, ੨, ੩, ੪, ੫, ੬ | ਚਤੁਰ ਚਕ੍ਰ<br>(ਗੁਟਕਾ ਨੰ: ੨, ੪) | ਚਤੁੱਰ ਚੱਕ੍ਰ<br>(ਗੁਟਕਾ ਨੰ: ੩) | |
| ੧੯੯ | ੩ | ਦਯਾਲੰ<br>੧, | ਦਇਆਲੰ<br>੩, ੪ | ਦਿਆਲੰ.<br>੨, ੫. ੬ | |
| *ਕੁਲ ਛੰਦਾਂਕ | | ੧੯੯<br>੩. ੪, ੫. | ੧੯੮<br>੧. ੨, ੬ | ੨੦੦<br>(ਗੁਟਕਾ ਨੰ: ੫, ੬) | |

*ਕੁਲ ਛੰਦਾਂਕ ਦੇ ਨਿਰਣਯ ਲਈ "ਕੁਝਕੁ ਜ਼ਰੂਰੀ ਗੱਲਾਂ ਵਿਚੋਂ" ਵੇਖੋ "ਜਾਪੁ"

# ਅਕਾਲ ਉਸਤਤ

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ਅਰੰਭ ਵਿਚ | | ੴ ਸਤਿਗੁਰਪ੍ਰਸਾਦਿ॥ | ੧ ਓ ਸਤਿ ਗੁਰ ਪ੍ਰਸਾਦਿ<br>੧ਓ ਸ੍ਰੀਭਗਉਤੀਜੂਸਹਾਇ | | |
| | | ੧. ੨.੩ ੪. ੫. | ੬ | | |
| ੧ | ੨ | ਸਰਬ<br>੧ ੪. ੫. ੬. | ਸੂਬ<br>੨, ੩ | | |
| ੨ | ੩ | ਅਦ੍ਵੈ ਅਲਖ<br>੪. ੫ ੬. | ਅੱਦ੍ਵ ਅਲਖ<br>੧, ੩ | ਅਦ੍ਵ<br>੨, | |
| ੩ | ੪ | ਅਦ੍ਵੈ ਅਬਿਕਾਰਾ<br>੪. ੫ ੬ | ਅਦ੍ਵ ਅਬਿਕਾਰਾ<br>੧, ੨, ੩, | | |
| ੭ | ੨ | ਗੰਧ੍ਰਬ<br>੪, ੫, ੬ | ਗੰਧ੍ਰਪ<br>੧, ੨, ੩ | | |
| ੧੧ | ੪ | ਸੁਰਗੁਨ<br>੧, ੨, ੩, ੪, ੫ | ਸਰਗੁਨ<br>੬, | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੯ | ੩ | ਅਦ੍ਵੈ ਅਵਤਾਰ<br>੪, ੫, ੬ | ਅੱਦ੍ਵ ਅਵਤਾਰ<br>੧, ੨, ੩ | | |
| ੨੨ | ੨ | ਪੌਨ<br>੧, ੨, ੩, ੪ | ਪਉਨ<br>੫, ੬ | | |
| ੨੨ | ੨ | ਗੌਨ ਕੌ<br>੧, ੩ | ਗਉਨ ਕਉ<br>੨, ੪, ੫, ੬ | | |
| ੨੨ | ੩ | ਨ੍ਯਾਵਤ<br>੧, | ਨਿਆਵਤ<br>੨, ੩, ੪, ੫, ੬ | | |
| ੨੨ | ੪ | ਭੂਪਤਿ<br>੩, | ਭੂਪਤ<br>੧, ੨, ੪, ੫, ੬ | | |
| ੨੩ | ੨ | ਹਯ ਰਾਜ<br>੪, | ਹੈ ਰਾਜ<br>੧, ੨, ੩, ੫, ੬ | | |
| ੨੩ | ੩ | ਭੂਪਤਿ ਕੌਨ<br>੩, | ਭੂਪਤ ਕੌਨ<br>੧, | ਭੂਪਤਿ ਕਉਨ<br>੫, ੬ | ਭੂਪਤ ਕਉਨ<br>੨, ੪ |
| ੨੪ | ੩ | ਪੌਨ<br>੧, ੩ | ਪਉਨ<br>੨, ੪, ੫, ੬ | | |
| ੨੪ | ੩ | ਹਜਾਰਕ<br>੪; | ਹਜਾਰ ਕੇ<br>੧, ੨, ੩, ੫, | ਹਜਾਰ ਕੈ<br>੬, | |
| ੨੭ | ੩ | ਬਾਢਤ ਜੈ<br>੫, | ਬਾਢ ਜੈਤ<br>੧, ੨, ੩, ੪, ੬ | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੨੯ | ੧ | ਭਯੋ ਦੇਊ<br>੫, | ਭਯੋ ਜੋ ਦੇਊ<br>੨, ੨, ੩, ੪ | ਭਯੋ ਜੁ ਦੇਉ<br>੬, | |
| ੩੦ | ੪ | ਜਗ<br>੨, ੩, ੫, ੬ | ਜਗੁ<br>੧, ੪ | | |
| ੩੨ | ੧ | ਦੁਰੰਤ<br>੪, | ਤੁਰੰਤ<br>੧, ੨, ੩, ੫, ੬ | | |
| ੩੩ | ੨ | ਉਦਾਰ<br>੧, ੨, ੩, ੫, ੬ | ਬਿਦਾਰ<br>੪, | | |
| ੪੨ | ੩ | ਬਾਹੁ<br>੪, | ਵਾਹ<br>੧, ੨, ੩ | ਵਾਹਿ<br>੫, ੬ | |
| ੪੪ | ੨ | ਬਿਭੂਤ<br>੧, ੨, ੩, ੫, ੬ | ਬਿਭੂਤਿ<br>੪, | | |
| ੫੧ | ੩ | ਉਰੈ ਹਰੀ<br>੨, ੩, ੪, ੬ | ਉਰੇ ਹਰੀ<br>੧, ੫ | | |
| ੫੮ | ੩ | ਅਭਰਮ<br>੪, ੫, ੬ | ਅਭ੍ਰਮ<br>੧, ੨, ੩ | | |
| ੭੮ | ੧ | ਬਡੇ ਬਡੇ<br>੧, ੨, ੪, ੫, ੬ | ਵਡੇ ਵਡੇ<br>੩. | | |
| ੭੯ | ੨ | ਦਲਤੁ<br>੨, ੪ | ਦਲਤ<br>੧, ੩, ੫, ੬ | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੮੧ | ੩ | ਦੇਸ ਦੇਸ<br>੪, ੫ | ਦੇਸ ਦੇਸਨ<br>੧, ੨, ੩ | ਦਿਸਨ<br>੬, | |
| ੮੨ | ੨ | ਪਉਨ ਅਹਾਰੀ<br>੧, ੨, ੩, ੪, ੬ | ਪਉਨਾ ਹਾਰੀ<br>੫, | ਪਉਨ ਹਾਰੀ<br>(ਗੁਟਕਾ ਨੰ: ੧) | |
| ੮੪ | ੩ | ਪਾਈਯਤ<br>੪, ੬ | ਪਾਯਤ<br>੧, ੨, ੩, ੫ | | |
| ੮੫ | ੧ | ਭਇਓ ਕੋਊ<br>ਬ੍ਰਹਮਚਾਰੀ<br>੪, | ਭਇਓ<br>ਬ੍ਰਹਮਚਾਰੀ<br>੧, ੨, ੩, ੫, ੬ | | |
| ੮੬ | ੧ | ਭ੍ਰਮਾਉ ਹੈ<br>੪, ੬ | ਭ੍ਰਮਾਵ ਹੈ<br>੧, ੨, ੩, ੫, | | |
| ੧੧੨ | ੪ | ਛੂਦ੍ਰ<br>੪, | ਛਿਦ੍ਰ<br>੧, ੨, ੩, ੫, ੬ | | |
| ੧੧੬ | ੨ | ਸੈਂਸਕ੍ਰਿਤੀ<br>੪, | ਸਹੰਸਕ੍ਰਿਤੀ<br>੧, ੨, ੩, ੬ | ਸਹਸ ਕ੍ਰਿਤੀ<br>੫, | |
| ੧੨੦ | ੪ | ਤੁਅਸਤੰ ਅਭੂਤੇ<br>੧, ੨, ੩, ੪, ੫ | ਤੁਅਸਤੰ ਬਿਭੂਤੇ<br>੬, | | |
| ੧੩੪ | ੧ | ਭਰਮਤ ਸੁ-<br>ਭਰਮ<br>੪, ੫ | ਭ੍ਰਮਤ ਸੁ-<br>ਭ੍ਰਮ<br>੧, ੨, ੩ | ਭ੍ਰਮਤ ਸੁ<br>ਭਰਮ<br>੬, | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੩੯ | ੧ | ਪ੍ਰਜੰਤ<br>੧, ੨, ੪, ੫, ੬ | ਪ੍ਰਯੰਤ<br>੩, | | |
| ੧੪੪ | ੩ | ਭ੍ਰਯੰ<br>੬, | ਭ੍ਰਯੰ<br>੪, | ਭਅੰ<br>੧, ੨, ੩ | ਭ੍ਰਅੰ<br>੫, |
| ੧੪੮ | ੨ | ਸੇਤਜ ਉੱਤਭੁਜੰ<br>੪, | ਸੇਤਜ ਜੇਰਜ ਉੱਤਭੁਜੰ<br>੧, ੨, ੩, ੫, ੬ | | |
| ੧੬੪ | ੨ | ਕਰਮ ਭਰਨ ਹੈ<br>੧, ੩, ੫, ੬ | ਕਰਮ ਭਰਮ ਹੈ<br>੨, ੪ | | |
| ੧੭੩ | ੧ | ਨ ਸੋਚ ਹੈ<br>੧, ੨, ੩, ੫, ੬ | ਨ ਸੋਕ ਹੈ<br>੪, | | |
| ੧੭੫ | ੨ | ਅਭੇਖ ਹੈ<br>੧, ੨, ੩, ੪, ੬ | ਭੇਖ ਹੈ<br>੫, | | |
| ੧੭੬ | ੨ | ਅਭੂਮ<br>੧, ੨, ੪, ੫, ੬ | ਅਭੂਤ<br>੩, | | |
| ੧੭੮ | ੩ | ਰੇਖ ਰਾਗ ਹੈ<br>੨, ੩, ੫, ੬ | ਰਾਗ ਰੇਖ ਹੈ<br>੧, | ਰੇਖ ਰਾਰ ਹੈ<br>੪, | |
| ੧੮੦ | ੨ | ਨ ਸਾਤ<br>੪, | ਗਜਾਤ<br>੧, ੨, ੩, ੫, ੬ | | |
| ੧੮੧ | ੨ | ਸੁ ਧਰਮ<br>੪, ੫ | ਬਰਮ<br>੧, ੨, ੩, ੬ | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੯੪ | ੧ | ਤਰ ਜਾਥ ਹੀ<br>੪,੫ | ਤਰ ਸਭ ਜਾਪ ਹੀ<br>੧, ੨ ੩. ੬ | | |
| ੧੯੯ | ੨ | ਸਰਬ ਗੰਜਨ<br>੧, ੨, ੪, ੫, ੬ | ਗਰਭ ਗੰਜਨ<br>੩, | | |
| ੧੯੧ | ੨ | ਚਕ੍ਰ ਜਾਕੋ<br>੧, ੨, ੩, ੪, ੫ | ਚੱਕ ਜਾਕੋ<br>੬, | | |
| ੧੯੭ | ੧ | ਸਬ<br>੧, ੨, ੩, ੪, ੫, | ਸਬਿ<br>੬, | ਸਭ<br>(ਗੁਟਕਾ ਨੰ: ੧) | |
| ੧੯੮ | ੨ | ਐ ਮੁਖ ਚਾਰ<br>੧, ੨, ੩. ੫ ੬, | ਅਉ ਮੁਖ ਚਾਰ<br>੪, | | |
| ੨੧੨ | ੧ | ਅਸੁਰੀ<br>੧, ੨, ੩, ੫, ੬ | ਆਸੁਰੀ<br>੪. | | |
| ੨੫੫ | ੨ | ਮਾਘ ਦੇਸ ਕੇ<br>੪, ੫ ੬ | ਮਾਘ ਦੇ ਕੈ<br>੧, ੨, ੩ | | |

# ਬਚਿਤ੍ਰ ਨਾਟਕ

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ਅਰੰਭ ਵਿੱਚ | | ਗਿਠੰਥ<br>੨, ੩, ੪ | ਗ੍ਰਿੰਥ<br>੧, ੫ ੬ | | |
| ,, | | ਲਿਖਜਤੇ<br>੧, ੩, ੫ ੬, | ਲਿਖਯਤੇ<br>੨, ੪ | | |
| ੪ | ੨ | ਨ ਤਰੁਨੰ<br>੨, ੩, ੪ ੫, ੬ | ਤਰੁਨੰ<br>੧ | | |
| ੩ | ੪ | ਬਿਖਾਦੰ<br>੧, ੨, ੪, ੫ ੬ | ਬਖਾਦੰ<br>੩ | | |
| ੨੧ | ੪ | ਨਿਰ ਬਿਖਾਦੰ<br>੪, ੫, ੬ | ਨ੍ਰਿ ਬਿਖਾਦੰ<br>੧, ੨ ੩ | | |
| ੨੫ | ੨ | ਦਈਤ ਦਾਨੋ<br>੬ | ਦੇਵ ਦਾਨੋ<br>੧ | ਦਈਵ ਦਾਨੋ<br>੨, ੩, ੪, ੫ | |
| ੨੫ | ੨ | ਬਿੰਦ੍ਰ | ਬ੍ਰਿੰਦ: | | |

| | | | | | |
|---|---|---|---|---|---|
| ੬੬ | ੩ | ਅਨੇਕ<br>੨ ੩, ੪, ੫, ੬ | ਅਨਿਕ<br>੧ | | |
| ੭੬ | ੨ | ਦਈਤੈਂ<br>੨, ੩, ੪, ੫, ੬ | ਦਯਤੈਂ<br>੧ | | |
| ੭੯ | ੪ | ਜਿਤ<br>੧, ੨, ੩, ੫, ੬ | ਜੀਤ<br>੪ | | |
| ੯੭ | ੨ | ਸੰਭ<br>੩, ੪, ੬ | ਸੁੰਭ<br>੧, ੨ | ਸ੍ਰੰਭ<br>੫ | |
| ੯੭ | ੪ | ਕਿਨਹੂੰ<br>੨, ੩, ੪, ੫, ੬ | ਕਿਨੂ<br>੧ | | |
| ਧਿਆਏ ਦੂਜਾ | | | | | |
| ੭ | ੪ | ਬਨਾਈ<br>੧, ੪, ੫, ੬ | ਬਨਿਆਈ<br>੨ | ਬਨਆਈ<br>੩ | |
| ੨੧ | ੨ | ਪਾਟ<br>੩, ੪, ੫, ੬ | ਪਾਠ<br>੧, ੨ | | |
| ੩੬ | ੪ | ਚਾਹਤ<br>੨, ੩, ੪, ੫, ੬ | ਚਹਤ<br>੧ | | |
| ਧਿਆਏ ਤੀਜਾ | | | | | |
| ੧੪ | ੩ | ਝਟਾਕ ਝਟ<br>੪, ੫ | ਝਟਾਕ ਝਟਾਕ<br>੨, ੩ | ਝ:ਗ ਝਟਾਕ<br>੧, ੬ | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੪੯ | ੧ | ਬੀਰ ਖੇਤੰ<br>੪ | ਖਗ ਖੇਤੰ<br>੧, ੨, ੩, ੫, ੬ | | |
| ੫੦ | ੬ | ਬਾਸਵ<br>੧, ੪, ੬ | ਬਾਸਿਵ<br>੨, ੩, ੫ | | |
| ਧਿਆਏ ਚੌਥਾ | | | | | |
| ੨ | ੨ | ਬੇਦਿਯੰ<br>੪ | ਬੇਦਿਯੀ<br>੧, ੨, ੩, ੫ | ਬੇਦਐਂ<br>੬ | |
| ਧਿਆਏ ਪੰਜੂਾਂ | | | | | |
| ੨ | ੨ | ਭੇਏ ਛਤ੍ਰਿ<br>੧ | ਭਏ ਛਤ੍ਰਿ<br>੪ | ਭਏ ਛੱਤ੍ਰ<br>੬ | ਭੇ ਛਤ੍ਰੀ*<br>੩, |
| ਧਿਆਏ ਛੇਵਾਂ | | | | | |
| ੬ | ੪ | ਪੁਰਖ<br>੨, ੬ | ਪੁਰਖੁ<br>੧. ੩. ੪, ੫ | | |
| ੬ | ੪ | ਰਹਿ ਗਏ<br>੧, ੨, ੩, ੪ | ਕਹਿ ਗਏ<br>੫, ੬ | | |
| ੮ | ੧ | ਕਹਵਾਯੁ<br>੪, ੫ ੬ | ਕਹਾਯੋ<br>੧, ੨, ੩ | | |
| ੧੦ | ੨ | ਤਿਨ ਕਰ ਈਸ-ਤਿਨਹਿ<br>੧ | ਤਿਨ ਕਰ ਈਸਰ-ਤਿਨਹੀ<br>੨, ੩ | ਤਿਨ ਈਸਰ ਤਿਨਹੀ<br>੫, ੬ | ਤਿਨ ਕਰ ਈਸਰ-ਤਿਨ<br>੪ |

*[illegible]

| [illegible] | [illegible] | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੬੨ | ੨ | ਰਾਹ<br>੧, ੪, ੫ | ਰਾਹਿ<br>੬ | ਮਾਰਗ<br>੨, ੩ | |
| ੨੬ | ੩ | ਪ੍ਰਭ ਉਪਰਾਜਾ<br>੧, ੨, ੪, ੫, ੬ | ਪ੍ਰਭੁ ਉਪਰਾਜਾ<br>੩ | | |
| ੪੩ | ੧ | ਯਾਹੀ ਕਾਜ<br>੪ | ਇਹੈ ਕਾਜ<br>੨, ੩, ੫, ੬ | ਏਹੀ ਕਾਜ<br>੧ | |
| ਧਿਆਇ ਅੱਠਵਾਂ | | | | | |
| ੧ | ੪ | ਝੁੰਕਾਰਾ<br>੧ | ਝੁੰਖਾਰਾ<br>੨, ੩, ੪, ੫, ੬ | | |
| ਧਿਆਇ ਨੌਵਾਂ | | | | | |
| ੨੦ | ੩ | ਭੇਰੰ<br>੧, ੨, ੪, ੫, ੬ | ਭੇਰੋ<br>੩ | | |
| ਧਿਆਇ ਬਾਰ੍ਹਵਾਂ | | | | | |
| ੧ | ੨ | ਮਾਰਿਯੋ<br>੪, ੬ | ਮਾਰੇ<br>੧, ੨, ੩, ੫, | | |
| ਧਿਆਇ ਤੇਰ੍ਹਵਾਂ | | | | | |
| ੮ | ੧ | ਫਿਰੈ<br>੧, ੨, ੩, ੫ | ਫਰੈ<br>੪, ੬ | | |
| ੧੧ | ੧ | ਬਿਮੁਖ<br>੧, ੨, ੩ | ਬੇਮੁਖ<br>੪, ੫, ੬ | | |

# ਚੰਡੀ ਚਰਿਤ੍ਰ ਉਕਤ ਬਿਲਾਸ

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ਅਰੰਭ ਵਿਚ | | ਬਿਲ਼ਾਸ ਲਿਖਯਤੇ<br>੩. ੬. | ਬਿਲਾਸ<br>੧, ੨, ੪, ੫ | | |
| ਧਿਆਏ ਦੂਜਾ | | | | | |
| ੧੩ | ੧ | ਕਿਆ ਕੀਆ<br>੨. ੩. ੪. ੫. ੬ | ਕਿਜਾ ਕਿਯਾ<br>੧, | | |
| ਧਿਆਇ ਤੀਜਾ | | | | | |
| ੬੬ | ੨ | ਫੋਕਲਸੈ<br>੪. ੫. | ਫੋਕਸਲੈ<br>੧, ੨, ੩, ੬ | | |
| ੮੮ | ੨ | ਹਰਸੋ ਭਰੁਟੇ<br>੪, | ਹਰਸੀ ਭਰੁਟੇਂ<br>੧, ੨, ੩, ੫, ੬ | | |
| ੯੬ | ੧ | ਰਿਪ ਕੇ ਬਚਨ<br>੧, ੨, ੩, ੪, | ਰਿਪ ਕੇ ਬਚਨਨ<br>੫, | ਰਿਪ ਕੇ ਬਚਨਾਂ<br>੬, | |
| ੯੬ | ੧ | ਸੁਨਤ<br>੧, ੨, ੩, ੬ | ਸਨਿਤ<br>੫, | ਸੁਨੰਤ<br>੪, | |
| ੧੧੨ | ੪ | ਜਮੁ<br>੨, ੪ | ਜਿਮੁ<br>੧, ੩, | ਜਿਮ<br>੫, ੬ | |
| ੧੨੨ | ੨ | ਜਿਨ<br>੧, ੨, ੪, ੫, ੬ | ਤ੍ਰਿਨ<br>੩, | | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੨੫ | ੩ | ਅਬ ਮੁੰਡ<br>੪, | ਬਿਨੁ ਮੁੰਡ<br>੧, ੨, ੩, ੫, ੬ | | |
| ੧੨੬ | ੧ | ਸੂੰਣਤ<br>੧ | ਸੋਂਣਤ<br>੪, ੬ | ਸ੍ਰਉਣਤ<br>੨, | ਸ੍ਰਉਨਤ<br>੩ ੫, |
| ੧੨੬ | ੩ | ਨ੍ਰਿਪ ਕੀ ਸੁਨੀ ਬਾਤ<br>੧, ੨, ੩, ੪, ੫ | ਸੁਨ ਕੈ ਨ੍ਰਿਪ ਬਾਤ<br>੬, | | |
| ੧੨੯ | ੨ | ਦਲਧਾਰ<br>੧, ੨, ੩, ੫, | ਅਸਧਾਰ<br>੪, | ਧਾਰ<br>੬, | |
| ੧੪੦ | ੪ | ਧਨ ਯੌ<br>੪, | ਧਨ ਜਯੋ<br>੧, | ਧਨ ਜਿਉ<br>੩, ੫, ੬ | ਧਨ ਇਉ<br>੨, |
| ੧੪੩ | ੪ | ਪ੍ਰਲੈ<br>੧, ੩, ੬ | ਪ੍ਰਲੇ<br>੨, | ਪ੍ਰਲਏ<br>੪, | ਪਰਲੈ<br>੫, |
| ੧੫੬ | ੪ | ਨਗੰ<br>੩, ੪, ੫, ੬ | ਨਗ<br>੧, ੨ | | |
| ੧੬੦ | ੪ | ਬਿਲਨ ਤੇ<br>੧, ੨, ੪, ੫, ੬ | ਬੇਲਨ ਤੇ<br>੩, | | |
| ੧੬੨ | ੨ | ਦਇਓ ਹੈ<br>੧, ੨, ੪, ੫, ੬ | ਲਇਓ ਹੈ<br>੩, | | |
| ੧੬੮ | ੨ | ਪ੍ਰਭਾਵ ਤੇ<br>੨, ੪, ੬ | ਪ੍ਰਤਾਪ ਤੇ<br>੩, ੫ | ਪ੍ਰਭਾ ਤੇ<br>੧, | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੭੨ | ੨ | ਸ੍ਰਉਨਤ ਬਿੰਦ<br>੨, ੩, ੪,੫, ੬ | ਰਕਤ ਬਿੰਦ<br>੧, | | |
| ੧੮੦ | ੪ | ਕਉਰਉ<br>੨, ੪ | ਕੈਰਉ<br>੧. | ਕੌਰਵ<br>੫, | * ਕੋਰਉ<br>੩ |
| ੧੮੧ | ੨ | ਚੰਡਕਾ ਲੈ<br>੪, | ਚੰਡ ਲੈ<br>੧, ੨, ੬ | ਚੰਡ ਲੈਕੇ<br>੩, ੫ | |
| ੧੮੩ | ੨ | ਰਨਹਿ ਮੰਝਾਰ<br>੪, | ਰਨ ਮੰਝਾਰ<br>੧, ੨, ੩, ੫, ੬ | | |
| ੧੮੩ | ੪ | ਸਹਾਇਹਕੇ<br>੧, ੨, ੪ | ਸਹਾਇਕ ਕੈ<br>੩, | ਸਹਾਇਤ ਕੈ<br>੫ | ਸਹਾਇਨ ਕੇ<br>੬ |
| ੧੯੦ | ੩ | ਅਸੁਰੰ<br>੩, ੪ | ਅਸਰੰ<br>੫, | ਅਸਰ<br>੧, ੨, | ਅਸੁ<br>੬ |
| ੧੯੪ | ੪ | ਸਿੰਗਲ ਦੀਪ<br>੧, ੨, ੪, ੫ | ਸੰਗਲ ਦੀਪ<br>੩, | ਸਿੰਗ ਦੀਪ<br>੬ | |
| ੧੯੪ | ੪ | ਤੰਬੋਲ<br>੧, ੬ | ਤੰਬੋਰ<br>੨, ੩, ੪, ੫ | | |
| ੧੯੫ | ੨ | ਕਟਨੈ<br>੩, ੪, ੫ | ਤਰਨੇ<br>੧, ੨, ੬ | | |

*ਬੀੜ ਨੰ: ੬ ਵਿਚ "ਕਉ ਤਉ" ਪਾਠ ਹੈ ।

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੯੮ | ੪ | ਕਿਕਾਨ<br>੩, ੪, ੫ | ਕਕਾਨ<br>੧, ੨, ੬ | | |
| ੨੦੫ | ੧ | ਚਿਤ ਛੋਭ<br>੪, | ਚਿਤਨ ਛੋਭ<br>੧, ੨, ੩, ੫, ੬ | | |
| ੨੦੭ | ੪ | ਮਨੋ<br>੪, | ਮਾਨਹੁ<br>੨, ੩, ੫ | ਮਾਨੋ<br>੬, ੧, | |
| ੨੦੯ | ੩ | ਕਹੂੰ<br>੧, ੨, ੩, ੫, ੬ | ਕਾਹੂ<br>੪, | | |
| ੨੧੫ | ੨ | ਉਰ ਮੈ<br>੧, ੨, ੪, ੫, ੬ | ਮੁਖ ਮੈ<br>੩, | | |
| ੨੧੫ | ੩ | ਕਵੀਸੁਰ<br>੨, ੪, ੫ | ਕਵੀਸਰ<br>੧, ੩, ੬, | | |
| ੨੧੭ | ੪ | ਗਾਰੁੜ<br>੧, ੩, ੫, ੬ | ਗਾਰੜੁ<br>੨. | ਗਾਰੜੂ<br>੪, | |
| ੨੨੬ | ੩ | ਉਪਜਜੋਤਹ<br>੪, | ਪੁਨ ਜਿਉ ਤਹਂ<br>੧, ੨, ੩, ੫ | ਪੁਨ ਤਿਉ ਜਿਹ<br>੬, | |

# ਚੰਡੀ ਚਰਿਤ੍ਰ ਛੰਦਾਂ ਦਾ

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ਅਰੰਭ ਵਿੱਚ | | ੴ | ੴ ਵਾਹਿਗੁਰੂ ਜੀ ਕੀ ਫਤੇ | ੴ ਸ੍ਰੀ ਭਗਉਤੀ ਜੀ ਸਹਾਇ ॥ | |
| | | ੧, ੪ | ੩, ੫ | ੬, ੨ | |
| ,, | | ਨਰਾਜ ਛੰਦ | ਨਿਰਾਜ ਛੰਦ | | |
| | | ੨ ੩, ੪ ੬ | ੧, ੫ | | |
| ੧੧ | ੧ | ਬਿੜਾ ਲੱਛ | ਬ੍ਰਿੜਾ ਲਾਛ | ਬਿੜਾ ਲਾਛ | |
| | | ੧, ੪, ੫ | ੩, | ੨, ੬ | |
| ੧੫ | ੧ | ਅਸਟ ਅਸਟਾਥੰ | ਅਸਟਾਬ | ਅਸਟ ਹਾਥੰ | |
| | | ੨, | ੪, | ੧, ੩, ੫, ੬ | |
| ੨੭ | ੨ | ਹਨੇ | ਹਤੇ | ਹਰੇ | |
| | | ੪, | ੧, ੨, ੩, ੫ | ੬ | |
| ੩੬ | ੨ | ਸਸਤ੍ਰ ਅਰੁ-ਅੰਸਤ੍ਰ | ਸਸਤ੍ਰ ਰੁ-ਅਸਤ੍ਰ | ਸੱਸਤ੍ਰ ਅੱਸਤ੍ਰ | ਬਸਤ੍ਰ ਅਸਤ੍ਰ |
| | | ੧, | ੨, ੪, ੫ | ੩ | ੬ |
| ੧੮੯ | ੩ | ਪੈਗਨ ਤਾਜੇ | ਪੈ ਗਨ ਭਾਜੇ | ਪੈ ਗਨ ਗਾਜੇ | |
| | | ੪, | ੬, | ੧, ੨, ੩, ੫ | |

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੦੯ | ੪ | ਭੂਧਰ ਕੇ ਭਜ<br>੪, ੫, ੬ | ਭੂਧਰ ਭਜ<br>੧, ੨, ੩ | | |
| ੧੧੦ | ੨ | ਬਬੱਕਤਿ<br>੪ | ਬਬਕੰਤਿ<br>੧, ੫ | ਬਬਕੰਤ<br>੨, ੩, ੬ | |
| ੧੧੫ | ੪ | ਤੁੱਪਕ<br>੧ | ਤੁਪਕ<br>੨, ੩ ੬ | ਤੁਪੱਕੰ<br>੪ | ਤੁਪਕੰ<br>੫ |
| ੧੧੭ | ੪ | ਰਾਗੜ ਦੰਗ ਰਾਜੇ<br>੪ | ਗਾਗੜ ਦੰਗ ਗਾਜੇਂ<br>੬ | ਬਾਗੜ ਦੰਗ ਬਾਜੇ<br>੧, ੨, ੩, ੫ | |
| ੧੩੨ | ੨ | ਅਨੰਤਾਸਤ੍ਰ<br>੨, ੪ | ਅਨੰਤ ਸਸਤ੍ਰ<br>੧, ੩, ੫ ੬ | | |
| ੧੩੫ | ੧ | ਛੁਟਕੰਤ<br>੧, ੩, ੪. ੫ | ਭਟਕੰਤ*<br>੬ | | |
| ੧੩੫ | ੩ | ਝਹਕੰਤ<br>੪ | ਝਹਰੰਤ†<br>੧, ੩, ੫ | | |
| ੧੪੭ | ੧ | ਚਲੀ ਸੁ ਕੰਤ<br>੧, ੨, ੩, ੫ | ਚਲੀ ਸ਼ਕੰਤ<br>੪ | ਚਲੀ ਸਕਤ<br>੬ | |
| ੧੪੭ | ੪ | ਦੇਵਤਾ ਰੁ ਬੀਰ<br>੨, ੪ | ਦੇਵਤਾ ਬੀਰ<br>੧ | ਦੇਵਤਾ ਸੁ ਬੀਰ<br>੩. ੫ | ਦੇਵਤਾ ਹਬੀਰ<br>੬ |

*ਬੀੜ ਨੰ: ੨ ਵਿੱਚ ਏਹ ਛੰਦ ਹੈ ਹੀ ਨਹੀਂ  †ਬੀੜ ਨੰ: ੬ ਵਿੱਚ ਇਸ ਥਾਂ ਤੋਂ ਅੱਖਰ ਪੜ੍ਹੇ ਨਹੀਂ ਜਾਂਦੇ ।

| ਛੰਦ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| ੧੬੨ | ੧ | ਛਕਾ ਛੁਕ<br>੨, ੪, ੬ | ਢਹਾ ਢੁਕ<br>੧, ੩, ੫ | | |
| ੧੯੨ | ੨ | ਦੇਵ ਲਰਜੇ<br>੪, ੬ | ਦੈਂਤ ਲਰਜੇ<br>੧, ੨, ੩, ੫ | | |
| ੧੯੪ | ੧ | ਨ ਜੀਵਤ ਕੋਇ<br>੨, ੪, ੫, ੬ | ਜੀਵਤ ਨ ਕੋਇ<br>੧, ੩ | | |
| ੨੩੧ | ੩ | ਪਾਣ ਮਾਤਾ<br>੩, ੪ | ਕ੍ਰਿਪਾਣ ਮਾਤਾ<br>੧, ੨, ੫, ੬ | | |
| ੨੫੦ | ੧ | ਕਲੀ<br>੨, ੩, ੪, ੫, ੬ | ਕਾਲੀ<br>੧ | | |
| ੨੫੪ | ੩ | ਭੂਮ ਰੂਪਾ<br>੨, ੬ | ਭੂਮਿ ਰੂਪਾ<br>੩, ੫ | ਭੀਮਿ ਰੂਪਾ<br>੪, | ਪਰਮ ਰੁਪਾ<br>੧. |

ਵਾਰ ਸ੍ਰੀ ਭਗਉਤੀ ਜੀ ਕੀ

| ਛੰਦ ਅਰੰਭ ਵਿਚ | ਤੁਕ | ਪਹਿਲਾ ਪਾਠ | ਦੂਜਾ ਪਾਠ | ਤੀਜਾ ਪਾਠ | ਚੌਥਾ ਪਾਠ |
|---|---|---|---|---|---|
| | | ੧ੴਸ੍ਰੀਵਾਹਿਗੁਰੂਜੀਕੀਫਤੇ<br>੧, ੫, ੬ | ੧ ੴ ਵਾਹਿਗੁਰੂਜੀਕੀਫਤੇ<br>੩, ੪ | ੧ੴ ਸਤਿਗੁਰ ਪ੍ਰਸਾਦਿ ॥<br>੨, | |
| ੧ | ੧ | ਪ੍ਰਿਥਮ ਭਗਉਤੀ<br>੧. ੩, ੫, ੬ | ਪ੍ਰਿਥਮ ਭਗੌਤੀ<br>੨, ੪ | | |
| ੧ | ੧ | ਗੁਰੁ ਨਾਨਕ<br>੩, ੬ | ਗੁਰ ਨਾਨਕ<br>੧, ੨, ੪, ੫ | | |
| ੧ | ੧ | ਲਈਂ ਧਿਆਇ<br>੪ | ਲਈ ਧਿਆਇ<br>੧, ੨, ੩, ੫, ੬ | | |
| ੧ | ੨ | ਅੰਗਦ ਗੁਰੁ<br>੩, ੬ | ਅੰਗਦ ਗੁਰ<br>੧, ੨, ੪, ੫ | | |
| ੧ | ੪ | ਜਿਸ ਡਿਠੇ<br>੩, ੬ | ਜਿਸੁ ਡਿਠੇ<br>੧, ੨, ੪, ੫ | | |
| ੧ | ੪ | ਸਭ ਦੁਖੁ<br>੧, ੬ | ਸਭ ਦੁਖ<br>੨, ੩, ੪, ੫ | | |
| ੧ | ੫ | ਨਉ ਨਿਧਿ<br>੧, ੨, ੩, ੬ | ਨਉ ਨਿਧ<br>੪, ੫ | | |
| ੪੨ | ੧ | ਅਣੀਆ<br>੬ | ਅਣੀਆਰਾ<br>੪ | ਅਣੀਆਰ | |
| ੪੨ | ੧ | ਚੋਈਆ<br>੧, ੨. ੩, ੪, ੫ | ਵਿਚ ਹੋਈਆ<br>੬ | ੧, ੨, ੩. ੫ | |

੧ ੴ ਸਤਿਗੁਰਪ੍ਰਸਾਦਿ ॥

# ਗੁਰਮਤ

ਅੰਕ ੨੭--੨੮] ਐ. ਨਿਹਾਲ ਸਿੰਘ ਐਡਵੋਕੇਟ [ਜੁਲਾਈ ਅਗਸਤ ੧੯੩੪

## ਖਬਰਾਂ

੧ ਅਜ ਕਲ ਲਾਹੌਰ ਵਿਚ ਮੌਸਮ ਅੱਛਾ ਹੋ ਗਿਆ ਹੈ। ਥੋੜਾ ਬਹੁਤਾ ਮੀਂਹ ਰੋਜ਼ ਹੀ ਪੈ ਜਾਂਦਾ ਹੈ ਮਲੇਰੀਏ ਦੀ ਅਜੇ ਕ੍ਰਿਪਾ ਹੀ ਹੈ।

੨. ਅਸਾਮ ਤੇ ਪਟਨੇ ਵਿਚ ਬੜੇ ਹੜ ਆ ਰਹੇ ਹਨ ਦਾਤੇ ਉਧਰ ਧਿਆਨ ਦੇਣ।

੩. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਐਤਕੀ ੨੧ ਨਵੰਬਰ ਨੂੰ ਹੈ। ਹਮੇਸ਼ਾ ਵਾਂਗੂੰ ਗੁ: ਟ੍ਰੈ: ਸੋ: ਵਲੋਂ ਐਤਕੀ ਵੀ ਇਕ ਅਦੁਤੀ ਟ੍ਰੈਕਟ ਨਿਕਲੇਗਾ। ਹੁਣ ਤੋਂ ਹੀ ਆਰਡਰ ਘਲ ਕੇ ਬੇਫਿਕਰੇ ਹੋ ਜਾਓ।

ਇਸ ਤੋਂ ਇਲਾਵਾ ਇਕ ਟ੍ਰੈਕਟ ਅੰਗ੍ਰੇਜ਼ੀ ਵਿਚ ਵੀ ਨਿਕਲੇਗਾ। ਓਹ ਵੀ ਮੰਗਵਾਓ।

The Gurmat Tract Society Lahore has decided to bring out a handy but pithy and attractive tract on the salient features of the life of the great Guru Nanak in the "Handful out of the heap" series. Those who read "Guru Gobind Singh" in this series have been pressing us for more tracts by the same pen and now therefore the new tract will be published on the occasion of the birth day of Guru Nanak Dev which falls on the 21st November 1934. Please book your orders at once to avoid disappointment. Price Rs. 6-0-0 to Rs. 10-0-0 per hundred according to volume. A nice present for free distribution.

Secretary.